# ਸਿੰਘ ਸਭਾ ਸ਼ਤਾਬਦੀ

ਪ੍ਰਕਾਸ਼ਕ
ਐਜੂਕੇਸ਼ਨਲ ਕਮੇਟੀ
ਚੀਫ਼ ਖਾਲਸਾ ਦੀਵਾਨ
ਅੰਮ੍ਰਿਤਸਰ।

# ਪ੍ਰਾਰੰਭ

ਸਿੰਘ-ਸਭਾ ਸ਼ਤਾਬਦੀ ਮਨਾਉਣ ਦੀ ਤਜਵੀਜ਼ ੫੧ਵੀਂ ਸਰਬ ਹਿੰਦ ਸਿੱਖ ਐਜੂਕੇਸ਼ਨਲ ਕਾਨਫ੍ਰੰਸ ਬੰਬਈ ਨੇ ਦਿੱਤੀ ਸੀ। ਇਸ ਲਹਿਰ ਦੇ ਪ੍ਰੋਗਰਾਮ ਬਾਰੇ ਹਰ ਸਿੱਖ ਸੰਸਥਾ ਅਤੇ ਪੰਥ ਹਤੈਸ਼ੀ ਆਪੋ ਆਪਣੀ ਥਾਂ ਬੜੀ ਦੀਰਘ ਵਿਚਾਰ ਕਰ ਰਹੇ ਸਨ ਅਤੇ ਇਸ ਪ੍ਰਸ਼ਨ ਤੇ ਸਾਰੀ ਕੌਮ ਨੂੰ ਇਕੱਠਿਆਂ ਕਰਨ ਲਈ ਤਜਵੀਜ਼ਾਂ ਬਣਾ ਰਹੇ ਸਨ ਪ੍ਰੰਤੂ ਸਾਨੂੰ ਉਸ ਸਮੇਂ ਅਤਿਅੰਤ ਖੁਸ਼ੀ ਹੋਈ ਜਦੋਂ ਸ੍ਰ: ਗੁਰਚਰਨ ਸਿੰਘ ਜੀ ਟੌਹੜਾ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਹ ਐਲਾਨ ਕਰਦਿਆਂ ਸੁਣਿਆ ਕਿ ਉਨ੍ਹਾਂ ਨੇ ਸ੍ਰ: ਹੁਕਮ ਸਿੰਘ ਜੀ ਸਾਬਕ ਗਵਰਨਰ ਰਾਜਿਸਥਾਨ ਦੀ ਪਰਧਾਨਗੀ ਹੇਠ ਸਿੰਘ-ਸਭਾ ਸ਼ਤਾਬਦੀ ਕਮੇਟੀ ਸਥਾਪਤ ਕਰ ਦਿੱਤੀ ਹੈ ਅਤੇ ਇਸ ਸ਼ੁਭ ਕਾਰਜ ਲਈ ਉਨ੍ਹਾਂ ਇਕ ਲੱਖ ਰੁਪਏ ਦੀ ਰਕਮ ਰਾਖਵੀਂ ਰੱਖ ਦਿੱਤੀ ਹੈ।

ਚੀਫ ਖਾਲਸਾ ਦੀਵਾਨ, ਜੋ ਪਹਿਲਾਂ ਹੀ ਇਸ ਸੰਬੰਧ ਵਿਚ ਆਪਣਾ ਪ੍ਰੋਗਰਾਮ ਉਲੀਕ ਰਿਹਾ ਸੀ ਨੇ ਵੀ ਸਿੰਘ-ਸਭਾ ਸ਼ਤਾਬਦੀ ਮਨਾਉਣ ਲਈ ਇਸ ਸਾਲ ੨੦ ਹਜ਼ਾਰ ਰੁਪਏ ਦੀ ਰਕਮ ਵਖਰੀ ਰਖੀ ਹੈ। ੫੨ਵੀਂ ਸਰਬ ਹਿੰਦ ਸਿੱਖ ਐਜੂਕੇਸ਼ਨਲ ਕਾਨਫ੍ਰੰਸ ਜੋ ਕਾਨਪੁਰ ਵਿਖੇ ਹੋ ਰਹੀ ਹੈ, ਸਿੰਘ-ਸਭਾ ਸ਼ਤਾਬਦੀ ਕਮੇਟੀ ਨੂੰ ਸਮਰਪਨ ਕੀਤੀ ਗਈ ਹੈ। ਦੋ ਪ੍ਰੋਫੈਸਰ ਰਖੇ ਜਾ ਰਹੇ ਹਨ ਜੋ ਸਕੂਲਾਂ/ਕਾਲਜਾਂ ਵਿਚ ਧਾਰਮਿਕ ਵਿਦਿਆ ਦਾ ਪਰਸਾਰ ਕਰਨਗੇ ਅਤੇ ਨੌਜਵਾਨਾਂ ਵਿਚ ਸਿੱਖੀ ਜਜ਼ਬਾ ਉਭਾਰਨਗੇ। ਇਸ ਤੋਂ ਉਪ੍ਰੰਤ ਸਿੱਖ ਸ਼ਹੀਦੀਆਂ ਤੇ ਚਿਤਰਾਂ ਸਹਿਤ ਪੁਸਤਕਾਂ ਛਾਪੀਆਂ ਜਾ ਰਹੀਆਂ ਹਨ। ਜਿਨ੍ਹਾਂ ਸ਼ਹੀਦਾਂ ਨੇ ਸਿੱਖੀ ਕੇਸਾਂ-ਸੁਆਸਾਂ ਨਾਲ ਨਿਭਾਈ ਉਨ੍ਹਾ ਦੇ ਜੀਵਨ ਤੇ ਫਿਲਾਸਫੀ ਤੇ ਰੋਸ਼ਨੀ ਪਾਈ ਜਾਵੇਗੀ।

ਅਗਲੇ ਪੰਜਾਂ ਸਾਲਾਂ ਵਿਚ ਇਸ ਸ਼ੁਭ ਕਾਰਜ ਤੇ ਹੋਰ ਬੇਅੰਤ ਮਾਇਆ ਖਰਚ ਕੀਤੀ ਜਾਵੇਗੀ, ਤਾਕਿ ਇਸ ਲਹਿਰ ਦੇ ਇਤਿਹਾਸ ਨੂੰ ਘਰ ਘਰ ਪਹੁੰਚਾਇਆ ਜਾਵੇ ਅਤੇ ਸਿਖੀ ਦੀ ਪੁਨਰ-ਸੁਰਜੀਤੀ ਹੋਵੇ।

ਸੰਤ ਸਿੰਘ
ਆਨਰੇਰੀ ਸਕੱਤਰ
ਚੀਫ਼ ਖ਼ਾਲਸਾ ਦੀਵਾਨ

ਦਿਲਬੀਰ ਸਿਘ
ਆਨਰੇਰੀ ਸਕੱਤਰ
ਐਜੂਕੇਸ਼ਨਲ ਕਮੇਟੀ, (ਚੀਫ਼ ਖਾਲਸਾ ਦੀਵਾਨ)

# ਆਚਰਨ ਵਿਚ ਗਿਰਾਵਟ
# ਅਤੇ
# ਉਸ ਦੀ ਪੁਨਰ-ਸਥਾਪਤੀ

(ਸ੍ਰ: ਹੁਕਮ ਸਿੰਘ ਪ੍ਰਧਾਨ, ਸਰਬ ਹਿੰਦ ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ)

ਸਿੰਘ ਸਭਾ ਸ਼ਤਾਬਦੀ ਕਮੇਟੀ ਦੀ ਸਥਾਪਤੀ ਦਾ ਸਮਾਜ ਦੇ ਵੱਖ ਵੱਖ ਵਰਗਾਂ ਵਿਚ ਆਸ਼ਾਵਾਂ ਅਤੇ ਸ਼ੰਕਿਆਂ ਦੇ ਮਿਸਰਤ ਭਾਵਾਂ ਨਾਲ ਸਵਾਗਤ ਕੀਤਾ ਗਿਆ ਹੈ। ਇਸ ਗਲ ਨਾਲ ਸਾਰੇ ਸਹਿਮਤ ਹਨ ਕਿ ਆਚਰਨ ਵਿਚ ਆਮ ਗਿਰਾਵਟ ਦਿਖਾਈ ਦੇ ਰਹੀ ਹੈ, ਮਨੁਖੀ ਮਨ ਤੇ ਧਰਮ ਦੀ ਪਕੜ ਢਿਲੀ ਹੋ ਰਹੀ ਹੈ, ਵਿਗਿਆਨ ਦੇ ਵਾਧੇ ਅਤੇ ਟੈਕਨਾਲੌਜੀ ਦੁਆਰਾ ਉਸ ਦੀ ਵਰਤੋਂ ਕਾਰਨ ਮਨੁਖ ਵਿਚ ਸਵੈ-ਭਰੋਸਾ ਵਧਿਆ ਹੈ ਕਿ ਉਹ ਹਰ ਕੰਮ ਕਰਨ ਦੇ ਯੋਗ ਹੈ, ਇਸ ਕਾਰਨ ਉਸ ਦਾ ਇਕ 'ਸਰਬ ਸ਼ਕਤੀਮਾਨ' ਅਤੇ 'ਅਕਾਲ ਪੁਰਖ' ਵਿਚ ਇਸ ਜਗਤ ਨੂੰ ਨਿਯੰਤਰਣ ਅਤੇ ਚਾਲਕ-ਸ਼ਕਤੀ ਦੇ ਤੌਰ ਤੇ ਮੰਨਣ ਵਿਚ ਵਿਸ਼ਵਾਸ ਘਟਿਆ ਹੈ। ਭਾਰਤ ਵਿਚ, ਸਾਡੇ ਵਿਧਾਨ ਅੰਦਰ ਸੈਕੂਲਰਿਜ਼ਮ (ਧਰਮ ਨਿਰਪੇਖਤਾ) ਨੂੰ ਇਕ ਰਾਜਨੀਤਕ ਫਲਸਫੇ ਦੇ ਤੌਰ ਤੇ ਗ੍ਰਹਿਣ ਕਰਨ ਕਰਕੇ ਯੁਵਕ ਪੀੜ੍ਹੀ ਨੂੰ ਜੀਵਨ ਵਿਚਲੇ ਹਰੇਕ ਭਾਂਤ ਦੇ ਜ਼ਬਤ ਦੀ ਜਕੜ ਤੋਂ ਮੁਕਤ ਕਰ ਦਿੱਤਾ ਹੈ। ਸੈਕੂਲਰਿਜ਼ਮ ਦਾ ਕੇਵਲ ਮਾਤਰ ਭਾਵ ਸਾਰੇ ਧਰਮਾਂ ਦੇ ਬਰਾਬਰ ਸਤਿਕਾਰ ਕਰਨਾ ਅਤੇ ਰਾਜ ਦੇ ਕਿਸੇ ਇਕ ਦੇ ਮੁਕਾਬਲੇ ਦੂਜੇ ਨੂੰ ਪਹਿਲ ਦੇਣਾ ਨਹੀਂ, ਪਰ ਇਸ ਨੂੰ ਸਹੀ ਅਰਥਾਂ ਵਿਚ ਨਹੀਂ ਸਮਝਿਆ ਗਿਆ ਅਤੇ ਇਸ ਦੇ ਅਰਥ ਗਲਤ ਤੌਰ ਤੇ ਨੈਤਿਕਤਾ ਅਤੇ ਸਦਾਚਾਰ ਤੋਂ ਅਜ਼ਾਦੀ ਦੇ ਲੈ ਲਏ ਗਏ ਹਨ। ਘਟੋ ਘੱਟ ਇਸ ਦੇ ਪ੍ਰਭਾਵ ਏਦਾਂ ਦੇ ਹੀ ਹਨ।

(੨) ਨੈਤਿਕ ਪੱਧਰ ਜਾਂ ਮਾਪ-ਦੰਡਾਂ ਵਿੱਚ ਗਿਰਾਵਟ ਵਿਸ਼ਵ-ਵਿਆਪੀ ਹੈ। ਧਰਮ ਦੀ ਜਕੜ ਹਰੇਕ ਬੰਨੇ ਢਿਲੀ ਪੈ ਗਈ ਹੈ ਭਾਵੇਂ ਕੋਈ ਹਿੰਦੂ ਹੋਵੇ, ਮੁਸਲਮਾਨ, ਈਸਾਈ ਜਾਂ ਸਿੱਖ। ਅਵਿਸ਼ਵਾਸੀ ਲੋਕ ਹਰੇਕ ਪ੍ਰੰਪਰਾ ਨੂੰ ਉਲੰਘਣ ਅਤੇ ਚੰਗੀਆਂ ਜਾਂ ਮੰਦੀਆਂ ਸਮੁਚੀਆਂ ਪੁਰਾਣੀਆਂ ਕਦਰਾਂ ਤੋਂ ਲਾਂਭੇ ਜਾਣ ਵਿਚ ਮਾਣ ਮਹਿਸੂਸ ਕਰਦੇ ਹਨ। ਅਜਿਹੇ ਸੋਧਵਾਦ ਨੂੰ ਉਹ ਅਗਾਂਹ-ਵਧੂ-ਪਨ ਦਾ ਨਾਂ ਦਿੰਦੇ ਹਨ। ਹਰ ਇਕ ਪੁਰਾਣੀ ਚੀਜ਼ ਕੇਵਲ ਆਪਣੀ ਪੁਰਾਤਨਤਾ ਕਰਕੇ ਹੀ ਚੰਗੀ ਨਹੀਂ ਹੁੰਦੀ ਅਤੇ ਉਸ ਤੋਂ ਲਾਂਭੇ ਜਾਣ ਨੂੰ ਕੇਵਲ ਇਸ ਲਈ ਹੀ ਉਨਤੀ ਨਹੀਂ ਕਿਹਾ ਜਾ ਸਕਦਾ ਕਿ ਉਹ ਇਕ ਨਵਾਂ ਕਦਮ ਹੈ। ਕੁਝ ਸਦੀਵੀ ਸੱਚ ਹਨ ਜੋ ਹਮੇਸ਼ ਓਦਾਂ ਹੀ ਰਹਿਣਗੇ ਅਤੇ ਸਮੇਂ ਦੇ ਬੀਤਣ ਨਾਲ ਅਤੇ ਸਾਇੰਸ ਵਿਗਿਆਨ ਦੀਆਂ ਨਵੀਆਂ ਕਾਢਾਂ ਉਨ੍ਹਾਂ ਨੂੰ ਤਬਦੀਲ ਨਹੀਂ ਕਰ ਸਕਣਗੀਆਂ।

(੩) ਭਾਵੇਂ ਵਿਗਿਆਨ ਅਤੇ ਧਰਮ ਪਰਸਪਰ ਸੰਬੰਧ ਰਖਦੇ ਹਨ, ਐਪਰ ਵਿਗਿਆਨ ਦੀ ਗਲਤ ਵਰਤੋਂ ਪੁਰਾਣੇ ਵਿਸ਼ਵਾਸਾਂ ਅਤੇ ਵੱਖ ਵੱਖ ਧਰਮਾਂ ਦੇ ਪਰਸਾਰ ਲਈ ਇਕ ਚਣੌਤੀ

ਬਣੀ ਹੋਈ ਹੈ ਕੁਝ ਲੋਕਾਂ ਨੇ ਇਹ ਸੋਚਣਾ ਸ਼ੁਰੂ ਕਰ ਦਿੱਤਾ ਹੈ ਕਿ ਕੀ ਆਪਣੇ ਧਰਮ-ਗ੍ਰੰਥਾਂ ਵਿਚਲੀਆਂ ਕੇਵਲ ਜ਼ਰੂਰੀ ਸਚਾਈਆਂ ਨੂੰ ਸ਼ਾਮਲ ਕਰਨ ਲਈ ਅਤੇ ਵਾਧੂ ਤੇ ਜਾਹਲੀ ਜਾਪਦੇ ਭਾਗਾਂ ਨੂੰ ਤਿਆਗ ਨਹੀਂ ਦੇਣਾ ਚਾਹੀਦਾ। ਬਾਈਬਲ ਨੂੰ ਮੁੜ-ਲਿਖਣ ਦਾ ਵਿਚਾਰ ਨਿਰਸੰਦੇਹ ਵਿਚਾਰ ਅਧੀਨ ਹੈ।

(੪) ਪ੍ਰੰਤੂ ਸਿੱਖ ਧਰਮ ਅਤੇ ਪਵਿਤਰ ਆਦਿ ਗ੍ਰੰਥ ਸਾਹਿਬ ਨੂੰ ਇਸ ਸੰਬੰਧ ਵਿਚ ਕੋਈ ਖਤਰਾ ਨਹੀਂ। ਨੋਬਲ ਪ੍ਰਾਈਜ਼ ਵਿਜੇਤਾ ਸਵਰਗਵਾਸੀ ਪਰਲ ਬਕ ਅਤੇ ਪ੍ਰਸਿੱਧ ਅਮਰੀਕੀ ਲੇਖਕਾ ਪ੍ਰਸ਼ਨ ਕਰਦੀ ਹੈ :—

"ਹੈਰਾਨੀ ਹੁੰਦੀ ਹੈ ਕਿ ਜੇਕਰ ਸਿੱਖ ਧਰਮ ਦੇ ਦੱਸ ਗੁਰੂ ਸਾਹਿਬਾਨ ਆਧੁਨਿਕ ਵਿਗਿਆਨ ਦੀਆਂ ਕਾਢਾਂ ਤੋਂ ਜਾਣੂੰ ਹੁੰਦੇ ਤਾਂ ਫੇਰ ਉਹਨਾਂ ਦੀ ਦੇਣ ਕਿੰਨੀ ਤੇ ਕੀ ਹੁੰਦੀ? ਜੇ ਕਰ ਧਰਮ ਦੀ ਥਾਂ ਵਿਗਿਆਨ ਉਨ੍ਹਾਂ ਦਾ ਵਿਸ਼ਾ ਹੁੰਦਾ ਤਾਂ ਉਨ੍ਹਾਂ ਦੀ ਗਿਆਨ-ਭੁਖ ਉਨ੍ਹਾਂ ਨੂੰ ਕਿਥੋਂ ਤੱਕ ਲੈ ਜਾਂਦੀ?"

ਉਹ ਫਿਰ ਆਪੇ ਉਤਰ ਦਿੰਦੀ ਹੈ :—

"ਸ਼ਾਇਦ ਓਸੇ ਹੀ ਦਸ਼ਾ ਵਲ ਕਿਉਂਕਿ ਵਿਗਿਆਨਕਾਂ ਵਲੋਂ ਹੁਣ ਜਿਸ ਚੀਜ਼ ਤੇ ਬਹੁਤ ਮਹੱਤਵ-ਪੂਰਨ ਪ੍ਰਕਾਸ਼ ਪਾਇਆ ਜਾ ਰਿਹਾ ਹੈ, ਉਹ ਹੈ ਉਨ੍ਹਾਂ ਦਾ ਗਿਆਨ, ਕਿਉਂਜੋ ਉਹ ਬਾਹਰਮੁਖੀ ਜੀਵਨ ਦੇ ਬਹੁਤ ਸਾਰੇ ਬ੍ਰਹਿਮੰਡਾਂ ਦੇ ਇਕ ਦਰਵਾਜ਼ੇ ਮਗਰੋਂ ਦੂਜਾ ਦਰਵਾਜ਼ਾ ਖੋਲ੍ਹੀ ਜਾ ਰਹੇ ਹਨ, ਧਰਮ ਅਤੇ ਵਿਗਿਆਨ ਦੀ ਆਵੱਸ਼ਕ ਏਕਤਾ ਤੇ ਜ਼ੋਰ ਦੇ ਰਹੇ ਹਨ। ਇਹ ਗਲ ਬੜੀ ਪ੍ਰਭਾਵਸ਼ਾਲੀ ਅਤੇ ਮਹੱਤਵ-ਪੂਰਬਕ ਹੈ ਕਿ ਇਨ੍ਹਾਂ ਧਰਮ-ਗ੍ਰੰਥਾਂ ਦੇ ਅਧਿਐਨ ਦੁਆਰਾ ਅਸੀਂ ਸਿਆਣੇ ਸੁਲਝੇ ਦਿਮਾਗਾਂ ਅਤੇ ਮਨੁਖੀ ਹਿਰਦਿਆਂ ਨੂੰ ਟਟੋਲਣ ਵਾਲਿਆਂ, ਜੋ ਭਾਰਤ ਦਾ ਭਾਗ ਹਨ, ਦੇ ਦ੍ਰਿਸ਼ਟੀਕੋਨ ਦੁਆਰਾ ਇਸ ਸਿੱਟੇ ਤੇ ਪੁਜਦੇ ਹਾਂ ਕਿ ਮਨੁਖਾਂ ਦੁਆਰਾ ਹੀ ਅਸੀਂ ਉਸ ਅਨੰਤ (ਅਸੀਮਤ) ਨੂੰ ਵੇਖ ਸਕਦੇ ਹਾਂ ਜੋ ਸਰਬ-ਸਾਂਝਾ ਹੈ। ਸਿੱਟਾ ਸਰਬ-ਵਿਆਪੀ ਪ੍ਰਕਾਸ਼ ਹੈ।"

(੫) ਸਾਇੰਸ ਦੁਆਰਾ ਹੁਣ ਤੱਕ ਹੋਈਆਂ ਅਤੇ ਅਗੋਂ ਹੋਣ ਵਾਲੀਆਂ ਸੰਭਵ ਕਾਢਾਂ ਤੋਂ ਸਿੱਖ ਧਰਮ ਨੂੰ ਕੋਈ ਖਤਰਾ ਨਹੀਂ ਜਾਪਦਾ, ਫਿਰ ਵੀ ਇਸ ਨੂੰ ਦੂਸਰੇ ਮੱਤਾਂ ਦੇ ਨਾਲ ਕੁਝ ਹੋਰ ਚਣੌਤੀਆਂ ਦਾ ਸਾਹਮਣਾ ਕਰਨਾ ਪਵੇਗਾ। ਇਸ ਪਖੋਂ ਸਿੱਖ ਮੱਤ ਵਾਸਤੇ ਖਤਰਾ ਵਧੇਰੇ ਗੰਭੀਰ ਹੈ। ਜੇਕਰ ਕਿਸੇ ਇਕ ਹਿੰਦੂ, ਮੁਸਲਮਾਨ ਜਾਂ ਈਸਾਈ ਵਿਚ ਪਰਮਾਤਮਾ ਤੇ ਧਰਮ ਦਾ ਵਿਸ਼ਵਾਸ ਨਿਰਬਲ ਹੋ ਜਾਵੇ ਤਾ ਉਸ ਦੇ ਮਨ ਵਿਚਲੀ ਤਬਦੀਲੀ ਦਾ ਕੋਈ ਜ਼ਾਹਰੀ ਚਿੰਨ੍ਹ ਦ੍ਰਿਸ਼ਟਮਾਨ ਨਹੀਂ ਹੁੰਦਾ। ਪ੍ਰੰਤੂ ਜੇਕਰ ਕਿਸੇ ਸਿੱਖ ਦੇ ਮਨ ਵਿਚ ਕੋਈ ਅਜੇਹੀ ਗਲ ਵਾਪਰੇ ਤਾਂ ਹਰ ਇਕ ਨੂੰ ਪਤਾ ਲਗ ਜਾਵੇਗਾ ਕਿਉਂਜੋ ਇਸ ਦੀ ਬਾਹਰਲੀ ਦੱਖ ਤੋਂ ਪਰਮਾਤਮਾ ਵਿਚ ਵਿਸ਼ਵਾਸ ਅਤੇ ਕੁਝ ਨੈਤਿਕ ਕਦਰਾਂ ਦੇ ਧਾਰਨੀ ਹੋਣ ਦੇ ਵਿਸ਼ੇਸ਼-ਚਿੰਨ੍ਹ ਰੂਪਮਾਨ ਹੁੰਦੇ ਹਨ।

ਕਕਾਰ (ਚਿੰਨ੍ਹ) ਇਸ ਅਕੀਦੇ ਦੀ ਅਸੀਮ ਡੂੰਘਾਈ ਦੇ ਲਖਾਇਕ ਹਨ। ਜਦੋਂ ਤੱਕ ਅੰਦਰੂਨੀ ਵਿਸ਼ਵਾਸ ਸਥਿਰ ਰਹਿਣਗੇ, ਇਹ ਕਕਾਰ (ਚਿੰਨ੍ਹ) ਕਾਇਮ ਅਤੇ ਠੀਕ ਰਹਿਣਗੇ, ਪ੍ਰੰਤੂ ਜਿਉਂ ਹੀ ਅੰਦਰੂਨੀ ਵਿਸ਼ਵਾਸ ਢਲਨਾ ਅਰੰਭ ਹੋਵੇਗਾ, ਤਿਉਂ ਹੀ ਚਿੰਨ੍ਹਾਂ ਦੀ ਬੇਪਤੀ ਹੋਣੀ ਸ਼ੁਰੂ ਹੋ ਜਾਵੇਗੀ ਅਤੇ ਅੰਤ ਨੂੰ ਇਹ ਖਤਮ ਹੋ ਜਾਣਗੇ। ਕੇਵਲ ਯਕੀਨ ਦੀ ਆਤਮਕ

ਦ੍ਰਿੜ੍ਹਤਾ ਇਸ ਜ਼ਬਤ ਤੇ ਅਮਲ ਦੀ ਗੁੱਟੀ ਹੈ। ਇਸ ਸਾਬਤ-ਸੂਰਤ ਦਿਖਾਵੇ ਵਿਚ ਥੋੜੀ ਜਿੰਨੀ ਛੇੜਾ-ਛਾੜੀ ਅੰਦਰਲੀ ਅਧੋਗਤੀ ਦਾ ਪ੍ਰਤੱਖ ਪ੍ਰਮਾਣ ਹੈ।

(੬) ਅੱਜ ਦਾ ਯੁਵਕ ਬਹੁਤ ਸਿਆਣਾ ਤੇ ਖੋਜਰੀ ਹੈ। ਉਸ ਪਾਸੋਂ ਗੁਰੂ ਗ੍ਰੰਥ ਸਾਹਿਬ ਅਗੇ ਮੱਥਾ ਟੇਕਣ ਅਤੇ ਪਰਮਾਤਮਾ ਵਿਚ ਵਿਸ਼ਵਾਸ ਰਖਣ ਦੀ ਕੇਵਲ ਇਸ ਕਰਕੇ ਆਸ ਨਹੀਂ ਰੱਖੀ ਜਾ ਸਕਦੀ ਕਿ ਮਾਪੇ ਉਸ ਨੂੰ ਅਜਿਹਾ ਕਰਨ ਲਈ ਕਹਿੰਦੇ ਹਨ ਜਾਂ ਅਧਿਆਪਕ ਉਸ ਤੇ ਅਮਲ ਕਰਨ ਲਈ ਉਪਦੇਸ਼ ਦਿੰਦੇ ਹਨ। ਜਦੋਂ ਚੰਦ ਤੇ ਪੁਜਿਆ ਜਾ ਚੁਕਾ ਹੈ ਅਤੇ ਕਈ ਵਾਰੀ ਸਫਲਤਾ ਸਹਿਤ ਪਹੁੰਚਿਆ ਜਾ ਚੁਕਾ ਹੈ ਅਤੇ ਪੁਲਾੜੀ ਉਡਾਨਾਂ ਨੇ ਗ੍ਰਹਿ-ਪੰਧ ਨੂੰ ਆਪਣੀ ਲਪੇਟ (ਕਲਾਵੇ) ਵਿਚ ਲੈ ਲਿਆ ਹੈ, ਤਾਂ ਕੋਈ ਵੀ ਇਹ ਮੰਨਣ ਨੂੰ ਤਿਆਰ ਨਹੀਂ ਕਿ ਪਰਮਾਤਮਾ ਉਚੇ ਅਸਮਾਨਾਂ ਵਿਚ ਤਖਤ ਤੇ ਬੈਠਾ ਹੈ ਅਤੇ ਇਨਸਾਫ ਕਰ ਰਿਹਾ ਹੈ ਕਿ ਕਿਸ ਨੂੰ ਨਰਕ ਵਿਚ ਪਾਉਣਾ ਹੈ ਅਤੇ ਕਿਸ ਨੂੰ ਸਵਰਗ ਵਿਚ ਦਾਖਲ ਹੋਣ ਦੇਣਾ ਹੈ।

ਯੁਵਕ ਜਾਣਨਾ ਚਾਹੁੰਦੇ ਹਨ :—

੧. ਕੀ ਕੋਈ ਪਰਮਾਤਮਾ ਹੈ ?

੨. ਕੀ ਧਰਮ ਦੀ ਕੋਈ ਲੋੜ ਹੈ ?

੩. ਕੀ ਧਰਮ ਇਸਤਰੀਆਂ ਅਤੇ ਬਚਿਆਂ ਵਿਰੁਧ ਘ੍ਰਿਣਤ ਜੁਰਮ ਕਰਨ ਲਈ ਅਯੋਗ ਤੌਰ ਤੇ ਨਹੀਂ ਵਰਤਿਆ ਜਾਂਦਾ ਰਿਹਾ ?

੪. ਕੀ ਧਾਰਮਕ ਵਿਸ਼ਵਾਸੀ ਲੋਕਾਂ ਦਾ ਆਚਰਨ ਅਤੇ ਜੀਵਨ ਦੂਸਰੇ ਲੋਕਾਂ ਨਾਲੋਂ ਕੋਈ ਚੰਗੇਰਾ ਹੈ ? ਕੁਝ ਲੋਕ ਇਥੋਂ ਤੱਕ ਕਹਿੰਦੇ ਹਨ ਕਿ ਧਰਮ ਸਾਰੀਆਂ ਬੁਰਾਈਆਂ ਦੀ ਜੜ੍ਹ ਹੈ ਅਤੇ ਜਿੰਨੀ ਛੇਤੀ ਇਸ ਤੋਂ ਛੁਟਕਾਰਾ ਪਾਇਆ ਜਾਵੇ, ਓਨਾ ਹੀ ਚੰਗਾ ਹੈ।

ਇਕ ਸਿੱਖ ਯੁਵਕ ਦੀ ਹਾਲਤ ਵਿਚ ਇਨ੍ਹਾਂ ਸਵਾਲਾਂ ਵਿਚ ਹੋਰ ਵਾਧਾ ਹੋ ਜਾਂਦਾ ਹੈ :—

੫. ਸਿੱਖ ਧਰਮ ਕਿਹੜਾ ਵਿਸ਼ੇਸ਼ ਸੁਨੇਹਾ ਦਿੰਦਾ ਹੈ ਜੋ ਦੂਸਰੇ ਧਰਮਾਂ ਤੋਂ ਨਹੀਂ ਮਿਲਦਾ ?

੬. ਅੰਮ੍ਰਿਤ ਛਕਣ ਦੀ ਕੀ ਵਿਸ਼ੇਸ਼ ਮਹੱਤਤਾ ਹੈ ?

੭. ਇਸ ਐਟਮੀ ਯੁਗ ਵਿਚ ਵਿਲੱਖਣ ਕਕਾਰਾਂ ਦੀ ਭਲਾ ਕੀ ਲੋੜ ਹੈ ?

(੭) ਸਵਰਗਵਾਸੀ ਡਾ: ਜ਼ਾਕਰ ਹੁਸੈਨ ਇਹੋ ਜਹੇ ਹੀ ਸਾਧਾਰਨ ਸਵਾਲ ਬੜੇ ਸੋਹਣੇ ਅਤੇ ਸੰਖੇਪ ਰੂਪ ਵਿਚ ਪੇਸ਼ ਕਰਦੇ ਹਨ :

"ਸਾਡੇ ਵਿਚੋਂ ਬਹੁਤ ਸਾਰੇ ਇਹ ਗਲ ਪੁਛੀ ਜਾ ਰਹੇ ਹਨ ਕਿ ਵਰਤਮਾਨ ਯੁਗ ਵਿਚ ਧਾਰਮਕ ਹੋਣ ਦਾ ਕੀ ਲਾਭ ਹੈ ? ਸਾਨੂੰ ਉਦਯੋਗ, ਸਾਇੰਸਦਾਨਾਂ ਤੇ ਇੰਜਨੀਅਰਾਂ ਦੀ ਲੋੜ ਹੈ, ਸਾਨੂੰ ਲਾਹੇਵੰਦ ਅਤੇ ਜ਼ੋਰਦਾਰ ਆਰਥਕ ਨੀਤੀਆਂ ਦੀ ਲੋੜ ਹੈ, ਸਾਨੂੰ ਖੁਸ਼ੀ ਤੇ ਖੁਸ਼ਹਾਲੀ ਦੀ ਲੋੜ ਹੈ ਜੋ ਕੇਵਲ ਖੁਸ਼ਹਾਲੀ ਹੀ ਲਿਆ ਸਕਦੀ ਹੈ। ਅਸੀਂ ਪਰਮਾਤਮਾ (ਆਤਮਕ ਰੋਸ਼ਨੀ) ਬਾਰੇ ਗਲ ਕਿਉਂ ਕਰੀਏ ? ਸੱਤਯ ਬਾਰੇ ਕਿਉਂ ਤਜਰਬੇ ਕਰੀਏ, ਜਦੋਂ ਕਿ ਸਾਰਾ ਪਦਾਰਥਕ ਅਤੇ ਸਮਾਜਕ ਜਗਤ ਅਜੇਹੀਆਂ ਵਸਤੂਆਂ ਨਾਲ ਭਰਿਆ ਪਿਆ ਹੈ ਜੋ ਤਜਰਬੇ ਦੀ ਮੰਗ ਕਰਦੀਆਂ ਹਨ।

(੮) ਇਹ ਅਤੇ ਇਹੋ ਜਹੇ ਹੋਰ ਪ੍ਰਸ਼ਨਾਂ ਦਾ ਉਨ੍ਹਾਂ ਨੂੰ ਉਤਰ ਦੇਣਾ ਹੀ ਪਵੇਗਾ ਜੋ ਕਿਸੇ ਧਰਮ ਦੇ ਧਾਰਨੀ ਹਨ। ਇਕ ਸਦੀ ਪਹਿਲਾਂ, ਜਦੋਂ ਸਿੰਘ-ਸਭਾ ਲਹਿਰ ਆਰੰਭ ਹੋਈ ਸੀ, ਓਦੋਂ ਸਿੱਖ ਮੱਤ ਸਾਹਵੇਂ ਆਈਆਂ ਚਣੌਤੀਆਂ ਬਿਲਕੁਲ ਵਖਰੀ ਕਿਸਮ ਦੀਆਂ ਸਨ, ਪ੍ਰੰਤੂ ਹੁਣ ਮੁਖ ਹਮਲਾ ਬਾਹਰੋਂ ਨਹੀਂ ਸਗੋਂ ਅੰਦਰੋਂ ਵਧੇਰੇ ਹੈ। ਸ਼ਤਾਬਦੀ ਕਮੇਟੀ ਨੂੰ ਨਵੀਆਂ ਚਣੌਤੀਆਂ ਦਾ ਸਾਹਮਣਾ ਕਰਨ ਲਈ ਸਰਬ-ਪੱਖੀ ਤਿਆਰੀ ਕਰਨੀ ਪਵੇਗੀ ਇਸ ਲਈ ਸਾਧਨ ਤੇ ਢੰਗ ਜੁਟੌਣੇ ਪੈਣਗੇ। ਕਮੇਟੀ ਆਪਣੀਆਂ ਘਾਟਾਂ ਨੂੰ ਮਹਿਸੂਸ ਕਰਦੀ ਹੈ ਪ੍ਰੰਤੂ ਉਸ ਨੇ ਇਸ ਕੰਮ ਨੂੰ ਇਸ ਆਸ ਨਾਲ ਹੱਥ ਵਿਚ ਲਿਆ ਹੈ ਕਿ ਸਾਰੇ ਬੁਧੀਜੀਵੀ, ਸਿੰਘ ਸਭਾਵਾਂ, ਸੁਸਾਇਟੀਆਂ, ਸੰਸਥਾਵਾਂ ਅਤੇ ਫਾਉਂਡੇਸ਼ਨਾਂ ਆਪਣਾ ਆਪਣਾ ਹਿੱਸਾ ਪਾਉਣਗੀਆਂ। ਇਹ ਕਮੇਟੀ ਪੰਥ ਦੇ ਹਰੇਕ ਸ਼ੁਭ ਚਿੰਤਕ ਨੂੰ ਵੱਧ ਤੋਂ ਵੱਧ ਹਿੱਸਾ ਪਾਉਣ ਲਈ ਦਿਲੋਂ ਅਪੀਲ ਕਰਦੀ ਹੈ।

# *ਸਿੰਘ ਸਭਾ ਸ਼ਤਾਬਦੀ ਕਮੇਟੀ*
# *ਦਾ*
# *ਸਿੱਖ ਪੁਨਰ-ਜਾਗ੍ਰਤੀ ਪ੍ਰੋਗਰਾਮ*

(ਸ੍ਰ: ਪ੍ਰਤਾਪ ਸਿੰਘ ਐਮ. ਏ., ਨਵੀਂ ਦਿੱਲੀ)

ਸਿਖ-ਮੱਤ ਬੁਨਿਆਦੀ ਤੌਰ ਤੇ ਇਕ ਪ੍ਰਚਾਰਕ ਧਰਮ ਹੈ ਅਤੇ ਇਸ ਦੀਆਂ ਸਰਬਾਂਗੀ ਸਿਖਿਆਵਾਂ ਵਿਸ਼ਵ ਦੇ ਕੋਨੇ ਕੋਨੇ ਵਿੱਚ ਪਹੁੰਚਣਾ ਲੋੜਦੀਆਂ ਹਨ। ਇਸ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰਿਆਂ ਨੂੰ ਪਿਆਰ ਸੇਵਾ ਅਤੇ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਹੋਣ ਦਾ ਸੁਨੇਹਾ ਦੇਣ ਲਈ ਦੂਰ ਦੂਰ ਤੱਕ ਸਫਰ ਕੀਤਾ। ਇਸ ਲਈ ਗੁਰੂ ਸਾਹਿਬ ਦੇ ਅਨੁਆਈਆਂ ਲਈ ਇਹ ਉਚਿਤ ਬਣ ਜਾਂਦਾ ਹੈ ਕਿ ਉਹ ਗੁਰੂ ਸਾਹਿਬ ਦੀਆਂ ਅਨਮੋਲ ਅਤੇ ਸਰਬਾਂਗੀ ਸਿਖਿਆਵਾਂ ਸਾਰੇ ਸੰਸਾਰ ਵਿਖੇ ਫੈਲਾਉਣ ਤਾਂ ਜੋ ਮਾਨਵਤਾ ਦਾ ਭਲਾ ਅਤੇ ਕਲਿਆਣ ਹੋ ਸਕੇ।

(੨) ਸਰਬਾਂਗੀ ਭਰਾਤਰੀਭਾਵ ਅਤੇ ਪਿਆਰ ਦੇ ਇਸ ਉਚੇ ਆਦਰਸ਼ ਵਿਚ ਗੁਰੂ ਗੋਬਿੰਦ ਸਿੰਘ ਨੇ ਜੰਗਜੂਆਨਾ ਆਦਰਸ਼ ਦਾ ਵਾਧਾ ਕਰ ਦਿੱਤਾ ਜਿਸ ਨੇ ਉਨ੍ਹਾਂ ਦੇ ਸ਼ਰਧਾਲੂਆਂ ਵਿਚ ਜ਼ਾਤ ਅਤੇ ਰਾਸ਼ਟਰਵਾਦ ਦੀ ਭਿੰਨ-ਭੇਦਤਾ ਬਗੈਰ ਕਿਸੇ ਪਾਸਿਉਂ ਵੀ ਜਬਰ ਅਤੇ ਬੁਰਾਈ ਦੇ ਵਿਰੁਧ ਜਦੋਜਹਿਦ ਵਿਚ ਅਜਿਤ ਹੋਣ ਦੀ ਭਾਵਨਾ ਭਰ ਦਿਤੀ। ਇੰਜ ਸਰਬਾਂਗੀ ਭਰਾਤਰੀਭਾਵ ਦੀ ਸੁਹਿਰਦਤਾ ਦੀ ਜ਼ੁਲਮ ਅਤੇ ਅਨਿਆਂ ਦੇ ਵਿਰੁੱਧ ਉਚੇ ਆਦਰਸ਼ ਲਈ ਕੁਰਬਾਨੀ ਅਤੇ ਸੇਵਾ ਦੀ ਭਾਵਨਾ ਇਕ ਦਰਸ਼ਨ ਭਾਵ ਫਲਸਫੇ ਵਿਚ ਪਰੋ ਦਿੱਤੀ। ਸਿੱਖਾਂ ਦਾ ਇਹ ਕਰਤੱਵ ਸੀ ਕਿ ਉਹ ਇਸ ਸੁਨੇਹੇ ਨੂੰ ਸਾਰੇ ਵਿਸ਼ਵ ਵਿਚ ਪਰਸਾਰਨ ਪ੍ਰੰਤੂ ਉਹ ਨਾ ਕੇਵਲ ਇਸ ਕਰਤੱਵਯ ਵਿਚ ਅਸਫਲ ਰਹੇ ਹਨ ਸਗੋਂ ਉਨ੍ਹਾਂ ਇਸ ਨੂੰ ਆਪਣੇ ਜੀਵਨ ਵਿਚ ਵੀ ਨਹੀਂ ਵਸਾਇਆ।

(੩) ਧਰਮ ਅਮਲ ਵਿਚ ਲਿਆਉਣ ਵਾਲੀ ਚੀਜ਼ ਹੈ। ਇਹ ਕੋਈ ਸ਼ਾਬਦਕ ਲੜਾਈ ਜਾਂ ਦਿਮਾਗੀ ਕਸਰਤ ਨਹੀਂ ਅਤੇ ਕੋਈ ਧਰਮ ਵੀ ਸਿੱਖ ਗੁਰੂ ਸਾਹਿਬਾਨ ਦੀਆਂ ਸਰਬਾਂਗੀ ਸਿਖਿਆਵਾਂ ਤੋਂ ਅਗੇ ਨਹੀਂ ਲੰਘ ਸਕਦਾ ਜੋ ਆਪਣੇ ਉਚੇ ਅਸੂਲਾਂ ਦੇ ਅਮਲ ਤੇ ਸਾਰਾ

ਚੋਰ ਦਿੰਦੇ ਹਨ। ਲੋੜੀਂਦੀਆਂ ਪਰਚਾਰ ਦੀਆਂ ਸਹੂਲਤਾਂ ਅਤੇ ਗੁਰਬਾਣੀ ਦੀ ਸਮਝ ਘਟ ਹੋਣ ਕਰਕੇ ਸਿੱਖੀ ਉਪਦੇਸ਼ਾਂ ਦੀ ਸਵੱਛਤਾ ਵਿਚ ਹੌਲੀ ਹੌਲੀ ਘਾਟ ਅਤੇ ਢਹਿੰਦੀ ਕਲਾ ਆ ਰਹੀ ਸੀ। ਇਹ ਅਵ੍ਨਤੀ ਦਰਅਸਲ ਸਿੱਖ-ਸੱਤਾ ਦੇ ਆਉਣ ਨਾਲ ਹੀ ਆਰੰਭ ਹੋ ਗਈ ਸੀ। ਸੱਚ ਪੁਛੋ ਤਾਂ ਸਿੱਖ-ਮੱਤ ਦੀ ਹੋਂਦ ਹੀ ਨਹੀਂ ਸੀ, ਗੁਰੂ ਵਿਚ ਵਿਸ਼ਵਾਸ ਅਲੋਪ ਹੋ ਚੁਕਾ ਸੀ। ਪੰਥ ਵਿਚ ਭਰਾਤਰੀਭਾਵ ਦਾ ਵਿਚਾਰ ਤਿਆਗਿਆ ਜਾ ਚੁਕਾ ਸੀ। ਸਿੱਖਾਂ ਵਿਚ ਵਹਿਮ, ਭਰਮ ਅਤੇ ਬੁਤ-ਪੂਜਾ ਵਰਗੀਆਂ ਗਿਰਾਵਟਾਂ ਆ ਚੁਕੀਆਂ ਸਨ। ਸਿੱਖ ਸਮਾਜ ਵਿਚ ਬੇਦਿਲੀ ਦੀ ਭਾਵਨਾ ਪੈਦਾ ਹੋ ਚੁਕੀ ਸੀ ਜਿਸ ਨੇ ਇਸ ਨੂੰ ਮੁੜ ਸਿੱਖ ਇਕੀਸ਼ਵਰਵਾਦ ਦੇ ਵਿਪਰੀਤ ਨਿਤਾਣੇ ਪੰਡਤਾਊਪੁਣੇ ਵਿਚ ਲੈ ਆਂਦਾ ਸੀ। ਗੁਰੂ ਸਾਹਿਬ ਦੀਆਂ ਸਿੱਖਿਆਵਾਂ ਭੁਲ ਚੁਕੀਆਂ ਸਨ, ਪਵਿਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰਦੁਆਰਿਆਂ ਅਤੇ ਧਰਮਸਾਲਾਵਾਂ ਦਾ ਕੇਵਲ ਸ਼ਿੰਗਾਰ ਬਣ ਕੇ ਰਹਿ ਗਏ ਸਨ।

(੪) ੧੯ਵੀਂ ਸਦੀ ਵਿਚ ਪੰਥ ਦੀ ਇਹ ਹਾਲਤ ਸੀ ਜਦੋਂ ਕੁਝ ਦੂਰ-ਦ੍ਰਿਸ਼ਟੀ-ਵੇਤਾ ਸਿੱਖ ਅੰਮ੍ਰਿਤਸਰ ਵਿਚ ਇਕੱਤਰ ਹੋਏ ਅਤੇ ਉਨ੍ਹਾਂ ੧੮੭੩ ਈ: ਵਿਚ ਇਕ ਸੁਸਾਇਟੀ ਦੀ ਨੀਂਹ ਰਖੀ ਜਿਸ ਦਾ ਸਿੱਧਾ-ਸਾਦਾ ਨਾਂ "ਸਿੰਘ ਸਭਾ" ਰੱਖਿਆ। ਇਸ ਨੇ ਹੇਠ ਲਿਖੇ ਕੰਮ ਕਰਨ ਦਾ ਟੀਚਾ ਮਿਥਿਆ :

(ੳ) ਸਿੱਖਮੱਤ ਵਿਚ ਪੁਰਾਤਨ ਪਵਿਤਰਤਾ ਬਹਾਲ ਕਰਨੀ,

(ਅ) ਇਤਿਹਾਸਕ ਅਤੇ ਧਾਰਮਕ ਪੁਸਤਕਾਂ ਦੀ ਸੰਪਾਦਨਾ ਕਰਨੀ ਅਤੇ ਉਨ੍ਹਾਂ ਦੀ ਛਪਾਈ ਕਰਨੀ।

(ੲ) ਵਰਤਮਾਨ ਗਿਆਨ ਦਾ ਪੰਜਾਬੀ ਮਾਧਿਅਮ ਵਿਚ ਪਰਚਾਰ ਕਰਨਾ, ਅਤੇ

(ਸ) ਪੰਜਾਬੀ ਵਿਚ ਅਖਬਾਰਾਂ ਅਤੇ ਰਸਾਲੇ ਅਰੰਭ ਕਰਨੇ।

(੫) ਅੱਜ ਸਿੱਖਮੱਤ ਵਿਚ ਜੋ ਮੁਖ ਧਾਰਨਾਵਾਂ ਅਤੇ ਕੰਮ-ਕਾਜ ਦਿਖਾਈ ਦਿੰਦੇ ਹਨ, ਉਹ ਸਿੰਘ-ਸਭਾ ਦੀ ਦੇਣ ਹਨ। ਪ੍ਰੰਤੂ ਕੁਝ ਪੱਖਾਂ ਤੋਂ ਸਿੰਘ-ਸਭਾ ਪ੍ਰੰਪਰਾ ਵਿਚ ਢਿਲਿਆਈ ਵੀ ਦਿਖਾਈ ਦਿੰਦੀ ਹੈ। ਜਿਨ੍ਹਾਂ ਬੁਰਾਈਆਂ ਅਤੇ ਕੰਮਜ਼ੋਰੀਆਂ ਦੇ ਵਿਰੁਧ ਸਿੰਘ-ਸਭਾ ਨੇ ਲੜਾਈ ਲੜੀ ਅਤੇ ਉਨ੍ਹਾਂ ਦਾ ਸਤਿਆਨਾਸ ਕੀਤਾ, ਉਹ ਇਕ ਵਾਰ ਫਿਰ ਸਿਰ ਚੁਕ ਰਹੀਆਂ ਹਨ। ਕੌਮ ਢਹਿੰਦੀਆਂ ਕਲਾਂ ਵਲ ਜਾ ਰਹੀ ਹੈ ਅਤੇ ਜੋ ਕੁਝ ਵਾਪਰਿਆ ਹੈ ਉਸ ਲਈ ਇਹ ਜਵਾਬ-ਦੇਹ ਹੈ। ਪੰਥ ਦੇ ਉਘੇ ਸੋਚਵਾਨਾਂ, ਵਿਦਵਾਨਾਂ ਅਤੇ ਬੁਧਜੀਵੀਆਂ ਨੇ ਇਨ੍ਹਾਂ ਸਮੱਸਿਆਵਾਂ ਤੇ ਕਈ ਵੇਰ ਦੀਰਘ ਵਿਚਾਰਾਂ ਕੀਤੀਆਂ ਹਨ ਪ੍ਰੰਤੂ ਹੁਣ ਤੱਕ ਇਸ ਪਾਸੇ ਵਲ ਕੋਈ ਠੋਸ ਕੰਮ ਨਹੀਂ ਹੋਇਆ। ਇਸ ਵਧ ਰਹੇ ਮਨੋਵੇਗ ਨੂੰ ਨਿਗਰ ਰੂਪ ਦੇਣ ਹਿਤ ਅਜੋਕੀਆਂ, ਚਣੌਤੀਆਂ, ਜਿਨ੍ਹਾਂ ਦਾ ਪੰਥ ਨੂੰ ਸਾਹਮਣਾ ਕਰਨਾ ਪੈ ਰਿਹਾ ਹੈ, ਦੇ ਲਛਣਾਂ ਦਾ ਠੀਕ ਵਿਸ਼ਲੇਸ਼ਣ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਲਗ ਪਗ ੪੧ ਮੈਂਬਰ ਸਾਹਿਬਾਨ ਤੇ ਨਿਰਭਰ ਇਕ ਕਮੇਟੀ ਸਥਾਪਤ ਕਰਨ ਦਾ ਐਲਾਨ ਕੀਤਾ ਹੈ। ਜਿਸ ਦਾ ਨਾਂ "ਸਿੰਘ ਸਭਾ ਸ਼ਤਾਬਦੀ ਕਮੇਟੀ" ਰਖਿਆ ਹੈ। ਇਸ ਕਮੇਟੀ ਦਾ ਕੰਮ ੧੯੭੩ ਵਿਚ ਸਿੰਘ-ਸਭਾ ਦੀ ਪਹਿਲੀ ਸ਼ਤਾਬਦੀ ਨੂੰ ਚਲੰਤ ਭਾਂਤ ਰਸਮੀ ਤੌਰ ਤੇ ਵੇਖਣਾ ਨਹੀਂ ਸਗੋਂ ਇਸ ਅਵਸਰ ਨੂੰ ਸਿੱਖਮੱਤ ਦੀ ਵਰਤਮਾਨ ਹਾਲਤ ਉਤੇ ਦੀਰਘ ਵਿਚਾਰਾਂ ਕਰਨ ਦੇ ਅਵਸਰ ਵਜੋਂ ਵਰਤਣਾ ਚਾਹੀਦਾ ਹੈ, ਗਲਤ ਅਤੇ ਅਪ੍ਰਵਾਨਿਤ ਅਮਲਾਂ ਤੋਂ ਇਸ ਨੂੰ ਸਾਫ ਕਰਨ ਦੀ ਕੋਸ਼ਿਸ਼ ਕਰਕੇ ਇਸ ਉਪਜਾਊ ਸਮਰੱਥਾ ਨੂੰ ਤਾਜ਼ਾ ਕਰਨਾ ਚਾਹੀਦਾ ਹੈ।

(੬) ਆਧੁਨਿਕ ਸੰਦਰਭ ਵਿਚ ਅਤੇ ਪ੍ਰਚੱਲਤ ਬਹੁ-ਮੁਖੀ ਭੈੜੀ ਪੰਥਕ ਦਸ਼ਾ ਨੂੰ ਕੋਈ ਸੁਧਾਰਵਾਦੀ ਹੌਲੀ ਹੌਲੀ ਅਮਲ ਦੁਆਰਾ ਨਹੀਂ ਸੁਧਾਰ ਸਕਦਾ। ਇਸ ਨੂੰ ਇਕ-ਵਢਿਉਂ ਸਮੁਚੇ ਰੂਪ ਵਿਚ ਸੁਧਾਰਨਾ ਪਵੇਗਾ ਅਤੇ ਕੌਮ ਦੀ ਸਮੁਚੀ ਸੋਚ ਨੂੰ ਬਦਲਣਾ ਹੋਵੇਗਾ। ਵਿਰਲਾਪ, ਬੇਨਤੀਆਂ ਅਤੇ ਇਸ ਹਾਲਤ ਤੇ ਝੂਰਨ ਦੀ ਵੀ ਹੁਣ ਕੋਈ ਲੋੜ ਨਹੀਂ। ਪੰਥ ਨੂੰ ਆਪਣੀ ਸਾਂਝੀ ਰਾਇ ਦੁਆਰਾ ਇਕ ਬਾ-ਦਲੀਲ ਕੇਸ ਬਨਾਉਣਾ ਚਾਹੀਦਾ ਹੈ ਤਾਂ ਜੋ ਕੌਮੀ ਹੀਰੇ ਰਾਸ਼ਟਰੀ ਜਾਂ ਅੰਤਰ-ਰਾਸ਼ਟਰੀ ਚਰਚਾ ਵਾਲੀ ਥਾਂ ਤੇ ਦਿਖਾਉਣ ਯੋਗ ਬਣ ਸਕਣ। ਇਸ ਮਕਸਦ ਵਾਸਤੇ ਬਹੁਤ ਹੱਦ ਤੱਕ ਆਤਮ-ਖੋਜ ਅਤੇ ਉਸਾਰੂ ਸੋਚਣੀ ਅਪਨਾਉਣ ਦੀ ਲੋੜ ਹੈ। ਹੁਣੇ ਹੁਣੇ ਅਜਿਹਾ ਕੰਮ ਕਰਨ ਲਈ ਅਵਸਰ ਉਪਲਬਧ ਸਨ। ਦੋ ਪ੍ਰਸਿੱਧ ਅਵਤਾਰ ਦਿਵਸ—੧੯੬੭ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ੩੦੦ਵਾਂ ਅਵਤਾਰ ਦਿਵਸ ਅਤੇ ੧੯੬੯ ਵਿਚ ਗੁਰੂ ਨਾਨਕ ਦੇਵ ਜੀ ਦਾ ੫੦੦ਵਾਂ ਅਵਤਾਰ ਦਿਵਸ ਕਾਰਨ ਇਹ ਅਵਸਰ ਪੈਦਾ ਹੋਏ ਸਨ। ਇਨ੍ਹਾਂ ਦੋਹਾਂ ਅਵਸਰਾਂ ਨੇ ਵਿਸ਼ਵ ਦੇ ਕਈਆਂ ਭਾਗਾਂ ਵਿਚ ਸਿੱਖਇਜ਼ਮ ਲਈ ਨਵਾਂ ਨਰੋਆ ਉਤਸ਼ਾਹ ਜਗਾਇਆ ਹੈ। ਇਕ ਹੋਰ ਅਵਸਰ ਆ ਗਿਆ ਹੈ। ੧੯੭੩ ਵਿਚ ਆ ਰਹੀ ਸ੍ਰੀ ਗੁਰੂ ਸਿੰਘ-ਸਭਾ ਦੀ ਪਹਿਲੀ ਜਨਮ ਸ਼ਤਾਬਦੀ ਹੈ। ਸਾਡੇ ਆਧੁਨਿਕ ਇਤਿਹਾਸ ਵਿਚਲੇ ਇਸ ਮਹੱਤਵਪੂਰਨ ਘਟਨਾ ਨੂੰ ਜਿਸ ਨੇ, ਸਿੱਖ ਮੱਤ ਨੂੰ ਨਵਾਂ ਜੀਵਨ ਪ੍ਰਦਾਨ ਕੀਤਾ ਅਤੇ ਪੰਥ ਦਿਆਂ ਸਾਰਿਆਂ ਵਰਗਾਂ ਵਿਚ ਖੁਸ਼ਹਾਲੀ ਅਤੇ ਉਨਤੀ ਲਿਆਂਦੀ, ਮਨਾਉਣ ਦੇ ਨਾਲ ਨਾਲ 'ਸ਼ਤਾਬਦੀ' ਕੌਮ ਨੂੰ ਅਜਿਹਾ ਅਵਸਰ ਦੇ ਸਕੇਗੀ ਜਿਸ ਨਾਲ ਸਿੱਖ ਕੌਮ ਵਿਚ ਪੁਨਰ-ਜਾਗਰੂ੍ਰੀ ਆ ਸਕੇ।

(੭) ਕਿਧਰੇ ਮੌਕਾ ਨਾ ਖੁੰਝ ਜਾਵੇ, ਇਹ ਕਹਿਣਾ ਯੋਗ ਹੋਵੇਗਾ ਕਿ ਸ਼੍ਰੋਮਣੀ ਕਮੇਟੀ, ਚੀਫ ਖਾਲਸਾ ਦੀਵਾਨ, ਗੁਰੂ ਨਾਨਕ ਫਾਉਂਡੇਸ਼ਨ, ਗੁਰੂ ਗੋਬਿੰਦ ਸਿੰਘ ਫਾਉਂਡੇਸ਼ਨ, ਵਿਦਿਅਕ ਅਤੇ ਖੋਜ ਸੰਸਥਾਵਾਂ ਅਤੇ ਪੰਥ ਦੇ ਮੁਖੀ ਸੋਚਵਾਨ, ਵਿਦਵਾਨ ਅਤੇ ਬੁਧੀਜੀਵੀ ਮਿਲ ਕੇ, ਸਮੱਸਿਆ ਨੂੰ ਪਛਾਣ ਕੇ ਨਵੇਂ ਸੁਧਾਰਕ ਅਸੂਲ ਦੇਣ ਹਿਤ ਅਰਥ ਭਰਪੂਰ ਅਤੇ ਯੋਗ ਯੋਜਨਾਵਾਂ ਬਣਾ ਸਕਦੇ ਹਨ। ਸ਼ੁਧਤਾਈ 'ਲਈ ਹਰ ਵਿਸਥਾਰ ਦੇ ਸਾਰੇ ਪੱਖਾਂ ਤੇ ਇਕ ਮਿਲਵੀਂ ਕਾਰਵਾਈ ਲੋੜੀਂਦੀ ਹੈ। ਦੂਜੇ ਸ਼ਬਦਾਂ ਵਿਚ ਸਾਨੂੰ ਇਸ ਕੰਮ ਲਈ ਇਕਸਾਰ ਪੰਜ ਸਾਲਾ ਯੋਜਨਾ ਬਨਾਉਣੀ ਚਾਹੀਦੀ ਹੈ। ਅਜੇਹੀ ਵਿਉਂਤ ਉਲੀਕਣ ਲਈ ਪੰਥ ਦੇ ਬੁਧੀਜੀਵੀਆਂ ਅਤੇ ਵਿਦਵਾਨਾਂ ਦੀ ਸੁਲਝੀ ਸਲਾਹ ਲੈਣੀ ਚਾਹੀਦੀ ਹੈ। ਇਸ ਭਾਵ ਲਈ ਜੂਨ ੧੯੭੩ ਦੇ ਮੱਧ ਵਿਚ ਸ਼ਿਮਲੇ ਵਿਖੇ ਇਕ ਕੈਂਪ ਆਯੋਜਤ ਕੀਤਾ ਜਾ ਰਿਹਾ ਹੈ। ਇਸ ਦਾ ਮੰਤਵ ਇਹ ਹੈ ਕਿ ਵਿਦਵਾਨ ਅਤੇ ਬੁਧੀਜੀਵੀ ਰਾਤ-ਦਿਨੇ ਆਪਸ ਵਿਚ ਮਿਲ ਬੈਠ ਸਕਣ ਅਤੇ ਯੋਜਨਾ ਉਲੀਕਣ ਜੋ ਪੰਥ ਅਗੇ ਰਖੀ ਜਾਵੇ।

(੮) ਸਿੱਖ ਬੁਧੀਜੀਵੀਆਂ ਵਲੋਂ ਇਹ ਸ਼ਕਾਇਤ ਰਹੀ ਹੈ ਕਿ ਕਿਸੇ ਨੇ ਵੀ ਅੱਜ ਤੱਕ ਕੰਮ ਨੂੰ ਗੰਭੀਰਤਾ ਨਾਲ ਹੱਥ ਨਹੀਂ ਪਾਇਆ। ਹੁਣ ਸਮਾਂ ਹੈ ਜਦੋਂ ਪੰਥ ਦੇ ਸਾਰੇ ਮੁਖੀ ਵਿਦਵਾਨਾਂ ਅਤੇ ਬੁਧੀ-ਜੀਵੀਆਂ ਅਗੇ ਬੇਨਤੀ ਹੈ ਕਿ ਉਹ ਸਿੱਖ ਪੁਨਰ-ਜਾਗ੍ਰਤੀ ਦੇ ਕੰਮ ਬਾਰੇ ਇਕਸਾਰ ਯੋਜਨਾ ਦੀ ਬਣਤਰ ਲਈ ਆਪਣੀਆਂ ਸੰਖੇਪ ਤਜਵੀਜ਼ਾਂ, ਸਲਾਹਵਾਂ ਆਦਿ ਭੇਜਣ। ਇਸ ਸੰਬੰਧ ਵਿਚ ਕੀਮਤੀ ਤਜਵੀਜ਼ਾਂ ਗੁਰਦੁਆਰਾ ਰਕਾਬ ਗੰਜ, ਨਵੀਂ ਦਿੱਲੀ ਕਮੇਟੀ ਦੇ ਦਫਤਰ ਵਿਖੇ ਛੇਤੀ ਭੇਜੀਆਂ ਜਾਣ।

# ਸਿੱਖ ਪੁਨਰ-ਜਾਗ੍ਰਤੀ ਉਤੇ ਕੁਝ ਤਜਵੀਜ਼ਾਂ

(ਸ੍ਰ: ਸੰਤੋਖ ਸਿੰਘ ਬੀ.ਏ. ਐਲ.ਐਲ.ਬੀ. ਨਵੀਂ ਦਿੱਲੀ)

ਸਿੱਖਾਂ ਦੇ ਆਚਰਨ ਦੀ ਆਮ ਗਿਰਾਵਟ ਜੋ ਵੇਖਣ ਵਿਚ ਆ ਰਹੀ ਹੈ, ਤੋਂ ਪਤਾ ਲਗਦਾ ਹੈ ਕਿ ਸਿੱਖਾਂ ਵਿਚ ਸਹੀ ਪਰਚਾਰ ਦੀ ਬੜੀ ਲੋੜ ਹੈ। ਪਰਚਾਰ ਦੀ ਸ਼ਕਤੀ ਭਾਰਤੀ ਦ੍ਰਿਸ਼ ਉਤੇ ਇਕ ਆਮ ਉਦਾਹਰਣ ਤੋਂ ਪ੍ਰਗਟ ਹੈ। ਕੇਵਲ ੩੫ ਸਾਲ ਪਹਿਲਾਂ ਭਾਰਤ ਦੀ ਲਗ ਪਗ ਸਾਰੀ ਵਸੋਂ ਚਾਹ ਛੱਡ ਚੁਕੀ ਸੀ। ਪਰਚਾਰ ਦੇ ਢੰਗਾਂ ਦੇ ਵਿਸਥਾਰ ਨਾਲ ਅਤੇ ਜਨਤਾ ਨੂੰ ਚਾਹ ਦੇ ਗਲਾਸਾਂ ਦੀ ਮੁਫਤ ਵੰਡ ਨਾਲ ਇਹ ਏਨੀ ਹਰਮਨ ਪਿਆਰੀ ਹੋ ਗਈ ਕਿ ਕੋਈ ਘਰ ਹੀ ਹੋਵੇਗਾ ਜਿਸ ਵਿਚ ਇਸ ਦੀ ਵਰਤੋਂ ਨਹੀਂ ਹੋ ਰਹੀ। ਜੇਕਰ ਠੀਕ ਪਰਚਾਰ ਦੁਆਰਾ ਚਾਹ ਦੇ ਸੰਦੇਹ-ਯੁਕਤ ਸੇਵਨ ਉਤੇ ਸਫਲਤਾ ਪੂਰਬਕ ਲੇਖ ਲਿਖਿਆ ਜਾ ਸਕਦਾ ਹੈ ਤਾਂ ਸਿੱਖ ਮੱਤ ਉਤੇ ਕਿਉਂ ਨਹੀਂ ? ਜਿਸ ਨੇ ਕੇਵਲ ਤਿੰਨਾਂ ਸਦੀਆਂ ਵਿਚ ਭਾਰਤ ਦਾ ਇਤਿਹਾਸ ਹੀ ਬਦਲ ਕੇ ਰੱਖ ਦਿੱਤਾ ਹੈ। ਗੁਰੂ ਨਾਨਕ ਤੇ ਹੋਰ ਗੁਰੂ ਸਾਹਿਬਾਨ ਦਾ ਇਤਿਹਾਸ ਇਹ ਦਰਸਾਉਂਦਾ ਹੈ ਕਿ ਉਨ੍ਹਾਂ ਦੇ ਸਮੇਂ ਨੂੰ ਦ੍ਰਿਸ਼ਟੀਗੋਚਰ ਰਖਦਿਆਂ ਉਹ ਭਿੰਨ ਭਿੰਨ ਥਾਵਾਂ ਤੇ ਮਸੰਦਾਂ ਦੁਆਰਾ ਪਰਚਾਰ ਕਰਨ ਦੀ ਕਲਾ ਵਿਚ ਬਹੁਤ ਅਗੇ ਸਨ। ਰਸ-ਭਿੰਨੇ ਕੀਰਤਨ ਦੀ ਮਹੱਤਤਾ ਅਤੇ ਕੁਰਕਸ਼ੇਤਰ ਅਤੇ ਹਰਿਦੁਆਰ ਵਰਗੀਆਂ ਥਾਵਾਂ ਤੇ ਲਗਦੇ ਮੇਲਿਆਂ ਤੇ ਜਨਤਾ ਨਾਲ ਸੰਚਾਰ ਪੈਦਾ ਕਰਨਾ, ਗੁਰੂ ਨਾਨਕ ਸਾਹਿਬ ਦੀਆਂ ਉਦਾਸੀਆਂ, ਉਨ੍ਹਾਂ ਦਾ ਆਕਰਸ਼ਕ ਬਾਣਾ ਆਦਿ ਤੋਂ ਉਨ੍ਹਾਂ ਦੇ ਪਰਚਾਰ-ਖੇਤਰ ਵਿਚ ਅਗੇ ਹੋਣ ਦੇ ਪਰਮਾਣ ਮਿਲਦੇ ਹਨ। ਇਹ ਬੜਾ ਤਰਸਯੋਗ ਹੋਵੇਗਾ ਜੇਕਰ ਅਸੀਂ ਇਸ ਖੇਤਰ ਵਿਚ ਪਿਛੇ ਰਹਿ ਜਾਈਏ ਅਤੇ ਆਮ ਸੰਚਾਰ ਦੇ ਆਧੁਨਿਕ ਵਸੀਲਿਆਂ ਨੂੰ ਵਰਤੋਂ ਵਿਚ ਨਾ ਲਿਆਈਏ।

ਨਿਰਸੰਦੇਹ ਇਹ ਸੱਚ ਹੈ ਕਿ ਇਸ ਵਿਗਿਆਨਕ ਯੁਗ ਵਿਚ ਸਿੱਖ ਮੱਤ ਦੇ ਧਰਮ-ਨਿਰਪੇਕਸ਼ ਪੱਖ ਤੇ ਵਧੇਰੇ ਜ਼ੋਰ ਦੇਣਾ ਪਵੇਗਾ। ਅੱਜ ਬਹੁਤ ਸਾਰੇ ਲੋਕ ਨਰਕ ਅਤੇ ਸਵਰਗ, ਪੁਨਰ-ਜਨਮ ਦੇ ਵਿਗਿਆਨਕ ਸਬੂਤ ਦੀ ਅਣਹੋਂਦ ਕਰਕੇ ਧਰਮ ਦੇ ਹੋਰ ਦੁਨੀਆਂਦਾਰੀ ਪਹਿਲੂ ਨੂੰ ਕੋਈ ਮਹੱਤਤਾ ਨਹੀਂ ਦਿੰਦੇ। ਇਸ ਦਾ ਵੀ ਪਰਚਾਰ ਕਰਨਾ ਹੋਵੇਗਾ ਕਿ ਜੀਵਨ ਦੀ ਸਫਲਤਾ ਲਈ ਭੀ ਸਿੱਖ ਮੱਤ ਨੇ ਬੜਾ ਚੰਗਾ ਉਸਾਰੂ ਹਿੱਸਾ ਪਾਇਆ ਹੈ ਅਤੇ ਦਰਅਸਲ ਗੁਰੂ ਸਾਹਿਬਾਨ ਨੇ ਸਚੇ ਧਰਮ ਤੇ ਚਲ ਕੇ ਜੀਵਨ ਨੂੰ ਸਫਲ ਬਨਾਉਣ ਤੇ ਵਿਸ਼ੇਸ਼ ਜ਼ੋਰ ਦਿੱਤਾ ਹੈ (ਉਦਾਹਰਣ ਵਜੋਂ ਗੁਰਬਾਣੀ ਦੀ ਇਕ ਤੁਕ : "ਮੋਹਿ ਹਉ ਜੋ ਮੁਕਤ ਦਿਓਗੇ ਤੋ ਮੁਕਤ ਨਾਂਹ ਜਾਨਿਉਂ ਕੋਇਲਾ।") ਇਹ ਬੜੇ ਦੁਖ ਨਾਲ ਵੇਖਿਆ ਜਾਂਦਾ ਹੈ ਕਿ ਸ਼ਰਾਬ ਅਤੇ ਸਿਗ੍ਰਟਨੋਸ਼ੀ ਵੀ ਸਿੱਖਾਂ ਵਿਚ ਪਰਵੇਸ਼ ਕਰ ਰਹੀ ਹੈ। ਇਨ੍ਹਾਂ ਬੁਰਾਈਆਂ ਉਤੇ ਪੱਛਮੀ ਵਿਗਿਆਨਕਾਂ ਦੀਆਂ ਰਚਨਾਵਾਂ ਦਾ ਪ੍ਰਯੋਗ ਕਰਕੇ ਹਮਲਾ ਕਰਨਾ ਚਾਹੀਦਾ ਹੈ ਅਤੇ ਇਨ੍ਹਾਂ ਦੇ ਘਾਤਕ ਅਸਰ ਬਾਰੇ ਵਿਗਿਆਨਕ ਗਵਾਹੀਆਂ ਦੀ ਕੋਈ ਘਾਟ ਨਹੀਂ। ਗੁਰੂ ਸਾਹਿਬਾਨ ਵਲੋਂ ਨੀਯਤ ਰਹਿਤ ਦੀ ਘੱਟੋ ਘੱਟ ਦਿਖਾਵੇ ਦੀ ਮਹੱਤਤਾ ਦਾ ਪ੍ਰਗਟਾਵਾ ਵਿਦਿਆਰਥੀਆਂ ਲਈ

ਸਕੂਲ ਦੀ ਵਰਦੀ ਅਤੇ ਸੈਨਿਕਾਂ ਦੀ ਵਰਦੀ ਹੇਠ-ਲੀਕਿਆ ਜਾਣਾ ਚਾਹੀਦਾ ਹੈ। ਨਾਮ ਦੁਆਰਾ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੀ ਵਿਜੈ ਦੀ ਮਹੱਤਤਾ ਸਿੱਖਾਂ ਦੇ ਮਨ ਵਿਚ ਦੋ ਪਾਸਿਆਂ ਤੋਂ ਪਾਉਣੀ ਚਾਹੀਦੀ ਹੈ। ਪਹਿਲਾਂ ਇਹ ਕਿ ਨਾਮ ਪਰਮਾਤਮਾ ਨਾਲ ਸਾਂਝ ਪਾਉਣਾ ਹੈ ਅਤੇ ਸੱਚੇ ਮਾਰਗ ਤੇ ਚਲਣ ਲਈ ਸਭ ਤੋਂ ਸੌਖਾ ਤਰੀਕਾ। (ਜਿਵੇਂ ਇਕ ਦਰਬਾਰੀ ਬਾਦਸ਼ਾਹ ਦੇ ਹੁੰਦਿਆਂ ਕੋਈ ਗਲਤੀ ਨਹੀਂ ਕਰਦਾ, ਇਸੇ ਤਰ੍ਹਾਂ ਇਕ ਸ਼ਰਧਾਲੂ ਉਹ ਕੰਮ ਨਹੀਂ ਕਰੇਗਾ ਜੋ ਪਰਮਾਤਮਾ ਨੂੰ ਨਾ ਭਾਵੇ।) ਇਸ ਤੋਂ ਉਪ੍ਰੰਤ ਆਧੁਨਿਕ ਵੈਦਿਕ ਗਵਾਹੀਆਂ ਦਾ ਇਥੋਂ ਤੱਕ ਅਸਰ ਦਿਖਾਇਆ ਜਾ ਸਕਦਾ ਹੈ ਕਿ ਸਾਡੇ ਗੁਸੇ, ਸਾੜੇ ਅਤੇ ਨਫਰਤ ਵਰਗੇ ਜਜ਼ਬੇ, ਜਿਨ੍ਹਾਂ ਦਾ ਸਾਡੇ ਸਰੀਰ ਤੇ ਹਾਨੀਕਾਰਕ ਅਸਰ ਹੁੰਦਾ ਹੈ ਗੁਰਬਾਣੀ ਦੀ ਮਹੱਤਤਾ ਵਿਗਿਆਨਕ ਢੰਗ ਨਾਲ ਮੋਟੇ ਸ਼ਬਦਾਂ ਵਿਚ ਦੱਸੀ ਜਾ ਸਕਦੀ ਹੈ।

ਗੈਰ-ਸਿੱਖਾਂ, ਜਿਹਾ ਕਿ ਕਾਜ਼ੀ ਨੂਰ ਮੁਹੰਮਦ, ਮੁਹੰਮਦ ਲਤੀਫ, ਕਨਿੰਘਮ, ਮੈਕਾਲਿਫ, ਡਾ: ਗੋਕਲ ਚੰਦ ਨਾਰੰਗ, ਡਾ: ਹਰੀ ਰਾਮ ਗੁਪਤਾ, ਡਾ: ਰਾਬਿੰਦਰਾ ਨਾਥ ਟੈਗੋਰ ਆਦਿ ਦੀਆਂ ਲਿਖਤਾਂ ਵਿਚ ਸਿੱਖ ਮੱਤ ਦੇ ਉਚੇ ਕਰਤੱਵ ਬਾਰੇ ਅਤੇ ਸਿੱਖਾਂ ਦੀ ਬਹਾਦਰੀ ਦੇ ਕਾਰਨਾਮਿਆਂ ਬਾਰੇ ਬਹੁਤ ਸਾਮੱਗਰੀ ਮਿਲਦੀ ਹੈ। ਕੁਦਰਤੀ ਇਨ੍ਹਾਂ ਲਿਖਤਾਂ ਦਾ ਯੁਵਕਾਂ ਦੇ ਮਨ ਤੇ ਗੂੜ੍ਹਾ ਅਸਰ ਹੋਵੇਗਾ ਬਜਾਏ ਸਿੱਖਾਂ ਦੀਆਂ ਰਚਨਾਵਾਂ ਦੇ ਅਤੇ ਇਸ ਵਾਸਤੇ ਸਿੱਖ ਮੱਤ ਦੇ ਅਕਾਰ ਨੂੰ ਪੇਸ਼ ਕਰਨ ਸਮੇਂ ਇਨ੍ਹਾਂ ਦੀ ਬਹੁਤੀ ਵਰਤੋਂ ਕਰਨੀ ਚਾਹੀਦੀ ਹੈ।

ਹੁਣ ਤੱਕ ਸਾਡੇ ਪਰਚਾਰ ਦਾ ਮੁਖ ਸਾਧਨ ਗੁਰਦੁਆਰਿਆਂ ਵਿਚ ਸਤਿਸੰਗ ਰਿਹਾ ਹੈ। ਇਸ ਤੋਂ ਸਪਸ਼ਟ ਹੈ ਕਿ ਇਸ ਦਾ ਉਨ੍ਹਾਂ ਵਿਅਕਤੀਆਂ ਤੇ ਕੋਈ ਅਸਰ ਨਹੀਂ ਜੋ ਗੁਰਦੁਆਰੇ ਨਹੀਂ ਜਾਂਦੇ।

ਗੁਰਦੁਆਰਿਆਂ ਦੇ ਪਰਚਾਰ ਤੋਂ ਇਲਾਵਾ ਨਿਮਨ-ਲਿਖਤ ਲੀਹਾਂ ਤੇ ਪਰਚਾਰ ਕਰਨ ਦਾ ਸੁਝਾਉ ਦਿੱਤਾ ਜਾਂਦਾ ਹੈ :—

(ੳ) ਸਿਨਮਾ ਅਤੇ ਸਲਾਈਡਾਂ ਦੇ ਸਾਧਨ ਦੀ ਅਧਿਕ ਵਰਤੋਂ :

ਹੁਣੇ ਹੁਣੇ 'ਨਾਨਕ ਨਾਮ ਜਹਾਜ਼' ਫਿਲਮ ਦੀ ਲੋਕ-ਪ੍ਰੀਯਤਾ ਅਤੇ ਲੋਕਾਂ ਨੂੰ ਸਿੱਖ ਮੱਤ ਦੇ ਵਿਸ਼ਾਲ ਅਸੂਲਾਂ ਦੀ ਹੋਈ ਸੂਝ ਤੋਂ ਇਸ ਵਸੀਲੇ ਦੁਆਰਾ ਬੜਾ ਡੂੰਘਾ ਅਸਰ ਹੋਇਆ ਦਿਖਾਈ ਦਿੰਦਾ ਹੈ। ਅੰਤਰ-ਰਾਸ਼ਟਰੀ ਏਸ਼ੀਆ ੭੨ ਵਿਖੇ ਦਿਖਾਈ ਗਈ ਸਿੱਖ ਗੁਰਦੁਆਰਿਆਂ ਦੀ ਫੀਚਰ ਫਿਲਮ, ਜਿਸ ਵਿਚ ਗੁਰੂ ਸਾਹਿਬਾਨ ਦੀਆਂ ਸਿਖਿਆਵਾਂ ਤੇ ਵੀ ਚਾਨਣ ਪਾਇਆ ਗਿਆ ਸੀ, ਬੜੀ ਹਰਮਨ ਪਿਆਰੀ ਹੋਈ। ਇਸ ਸਾਧਨਾ ਦਾ ਅਸਰ ਦੋਹਾਂ ਕੰਨਾਂ ਅਤੇ ਅੱਖਾਂ ਦੁਆਰਾ ਹੁੰਦਾ ਹੈ। ਹੋਰਨਾਂ ਸਾਧਨਾਂ ਦਾ ਇਹ ਅਖੀਰਲਾ ਕੰਢਾ ਹੈ। ਇਸ ਲਈ ਇਸ ਸਾਧਨ ਦੀ ਵਧ ਤੋਂ ਵਧ ਵਰਤੋਂ ਕਰਨੀ ਚਾਹੀਦੀ ਹੈ।

(ਅ) ਰੇਡੀਓ/ਟੀ. ਵੀ. ਲੋਕ-ਸੰਚਾਰ ਦਾ ਇਕ ਹੋਰ ਸਾਧਨ ਹੈ। ਪ੍ਰੰਤੂ ਇਹ ਸਰਕਾਰ ਦੇ ਹੱਥ ਵਿਚ ਹੈ। ਗੁਰੂ ਗ੍ਰੰਥ ਸਾਹਿਬ ਸਾਰੇ ਭਾਰਤੀਆਂ ਦਾ ਸਾਂਝਾ ਵਿਰਸਾ ਹੈ। ਇਸ ਵਿਚ ਕਈ ਹਿੰਦੂ ਅਤੇ ਮੁਸਲਮਾਨਾਂ ਦੇ ਸ਼ਬਦ ਅੰਕਿਤ ਹਨ। ਸਰਕਾਰ ਉਤੇ ਜ਼ੋਰ ਪਾਉਣਾ ਚਾਹੀਦਾ ਹੈ ਕਿ ਉਹ ਆਲ ਇੰਡੀਆ ਰੇਡੀਓ ਤੋਂ ਗੁਰਬਾਣੀ ਕੀਰਤਨ ਦਾ ਵਧੇਰੇ

ਪਰਸਾਰ ਕਰੇ । ਬਹੁਤ ਸਾਰੇ ਸ਼ਬਦ ਲੋਕਾਂ ਦੀ ਆਮ ਸਮਝੀ ਜਾਣ ਵਾਲੀ ਭਾਸ਼ਾ ਵਿਚ ਹਨ । ਅਜਿਹੇ ਸ਼ਬਦਾਂ ਦੀ ਵਰਤੋਂ ਕਰਨੀ ਚਾਹੀਦੀ ਹੈ ।

(ੲ) ਸਿੱਖੀ ਜੀਵਨ ਜੀਉਣ ਵਾਲੇ ਵਿਦਵਾਨਾਂ ਦੇ ਲੈਕਚਰ ਜਨਤਕ ਸਟੇਜਾਂ, ਕਾਲਜਾਂ ਅਤੇ ਸਕੂਲਾਂ ਵਿਚ ਕਰਵਾਉਣੇ ਚਾਹੀਦੇ ਹਨ ।

(ਸ) ਸਿੱਖ ਸਕੂਲਾਂ ਨੂੰ ਇਹ ਸੁਝਾਓ ਦਿੱਤਾ ਜਾਵੇ ਕਿ ਉਹ ਇਨਾਮ ਜਿਤਣ ਵਾਲੇ ਵਿਦਿਆਰਥੀਆਂ ਨੂੰ ਇਨਾਮ ਦੇਣ ਸਮੇਂ ਸਿੱਖ-ਮੱਤ ਉਤੇ ਚੰਗੀਆਂ ਪੁਸਤਕਾਂ ·ਦੀ ਵਧੇਰੇ ਵਰਤੋਂ ਕਰਿਆ ਕਰਨ । ਇਹ ਪੁਸਤਕਾਂ ਪੜ੍ਹੀਆਂ ਅਤੇ ਯੁਵਕਾਂ ਵਲੋਂ ਬੜੇ ਧਿਆਨ ਨਾਲ ਸਾਂਭ ਕੇ ਯਾਦਗਾਰ ਵਜੋਂ ਰਖੀਆਂ ਜਾਣਗੀਆਂ ਜਿਨ੍ਹਾਂ ਦਾ ਉਨ੍ਹਾਂ ਦੇ ਜੀਵਨ ਤੇ ਬੜਾ ਪ੍ਰਭਾਵਮਈ ਅਸਰ ਹੋਵੇਗਾ ।

(ਹ) ਉਨ੍ਹਾਂ ਸਾਰਿਆਂ ਵਿਅਕਤੀਆਂ ਨੂੰ ਸਿਰੋਪਾ ਦਿੱਤੇ ਜਾਣ ਜਿਨ੍ਹਾਂ ਨੇ ਕੌਮ ਲਈ ਕਿਸੇ ਵੀ ਖੇਤਰ ਵਿਚ, ਜਿਵੇਂ ਖੇਡਾਂ, ਖੋਜ, ਆਦਿ ਵਿਚ ਮਾਣ ਦਾ ਕੰਮ ਕੀਤਾ ਹੋਵੇ । ਇਹ ਉਨ੍ਹਾਂ ਵਿਚ ਕੌਮ ਦੀ ਮਲਕੀਅਤ ਹੋਣ ਦੀ ਭਾਵਨਾ ਜਗਾਏਗੀ ।

(ਕ) ਲੋਕਪ੍ਰੀਯ ਟਾਈਪ ਸਾਹਿਤ : ਸਿੱਖ ਮੱਤ ਉਤੇ, ਖਾਸ ਕਰਕੇ ਅੰਗ੍ਰੇਜ਼ੀ ਅਤੇ ਹਿੰਦੀ ਵਿਚ ਟਾਈਪ ਸਾਹਿਤ ਦੀ ਬਹੁਤ ਘਾਟ ਹੈ । ਚੰਗੇ ਕਾਗਜ਼ ਤੇ ਚੰਗੀ ਛਪਾਈ ਵਾਲੀਆਂ ਅਤੇ ਤਸਵੀਰਾਂ ਸਹਿਤ ਪੁਸਤਕਾਂ ਸਾਰੇ ਬੱਚਿਆਂ ਲਈ ਉਪਲਬਧ ਹੋਣੀਆਂ ਚਾਹੀਦੀਆਂ ਹਨ ਜਿਨ੍ਹਾਂ ਨੂੰ ਇਹ ਭਿੰਨ ਭਿੰਨ ਮੌਕਿਆਂ ਤੇ ਜਿਵੇਂ ਜਨਮ ਦਿਵਸ, ਇਮਤਿਹਾਨ ਵਿੱਚ ਸਫਲਤਾ ਆਦਿ ਤੇ ਪੇਸ਼ ਕੀਤੀਆਂ ਜਾਣ । ਇਹ ਪੁਸਤਕਾਂ ਪੜ੍ਹਨ ਵਿਚ ਸੌਖੀਆਂ ਅਤੇ ਮਨਮੋਹਣੀਆਂ ਕਹਾਣੀਆਂ, ਨਾਵਲ ਅਤੇ ਹਾਸ-ਰਸ ਭਰਪੂਰ ਹੋਣੀਆਂ ਚਾਹੀਦੀਆਂ ਹਨ । ਭਾਈ ਵੀਰ ਸਿੰਘ ਦੇ ਨਾਵਲ 'ਸੁੰਦਰੀ', 'ਸਤਵੰਤ ਕੌਰ', 'ਬਿਜੈ ਸਿੰਘ' ਨੂੰ ਅਗ੍ਰੇਜ਼ੀ ਵਿਚ ਅਨੁਵਾਦਣ ਦੀ ਬੜੀ ਮੰਗ ਹੈ ।

(ਖ) ਕੁਝ ਨੂੰ ਛੱਟ ਕੇ ਵਰਤਮਾਨ ਪੇਸ਼ਾਵਰ ਪਰਚਾਰਕ ਉਚੀ ਵਿਦਿਆ ਤੋਂ ਵੰਚਤ ਹਨ ਜਿਸ ਦਾ ਨਤੀਜਾ ਇਹ ਹੈ ਕਿ ਉਹ ਪੜ੍ਹੇ-ਲਿਖੇ ਯੁਵਕਾਂ ਨੂੰ ਪ੍ਰਭਾਵਤ ਨਹੀਂ ਕਰ ਸਕਦੇ । ਇਸ ਪਾਸੇ ਗੁਰਮਤ ਕਾਲਜ ਪਟਿਆਲਾ ਅਤੇ ਗੁਰਮਤ ਪਰਚਾਰ ਟ੍ਰਸਟ ਵਲੋਂ ਪੇਸ਼ਾਵਰ ਪ੍ਰਚਾਰਕਾਂ ਦੀ ਵਿਦਿਆ ਅਤੇ ਸੇਵਾਫਲ ਨੂੰ ਵਧਾਉਣ ਦੇ ਮੁਢਲੇ ਯਤਨ ਕੀਤੇ ਗਏ ਹਨ ਪਰ ਇਸ ਕੰਮ ਨੂੰ ਹੋਰ ਤੇਜ਼ ਕਰਨਾ ਹੋਵੇਗਾ ।

(ਗ) ਅਸਰ ਭਰਪੂਰ ਪਰਚਾਰ ਦੇ ਰੂਪ ਵਿਚ ਇਸ ਉਪਰ ਕੀਤੇ ਖਰਚ ਤੋਂ ਵੱਧ ਤੋਂ ਵੱਧ ਲਾਭ ਪ੍ਰਾਪਤ ਕਰਨ ਦਾ ਯਤਨ ਕਰਨਾ ਚਾਹੀਦਾ ਹੈ । ਇਸ ਦ੍ਰਿਸ਼ਟੀਕੋਣ ਤੋਂ ਸਿੱਖ ਸੁਸਾਇਟੀਆਂ ਉਦਾਹਰਣ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਬੋਰਡ, ਗੁਰੂ ਨਾਨਕ ਫਾਉਂਡੇਸ਼ਨ, ਗੁਰੂ ਗੋਬਿੰਦ ਸਿੰਘ ਫਾਉਂਡੇਸ਼ਨ, ਗੁਰਮਤ ਪਰਚਾਰ ਟ੍ਰਸਟ, ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ ਵਿਚ ਵਧ ਤੋਂ ਵਧ ਮਿਲਵਰਤਣ ਹੋਣੀ ਚਾਹੀਦੀ ਹੈ ।

ਇਸ ਪਦਾਰਥਵਾਦੀ ਯੁਗ ਵਿਚ ਸਿੱਖ ਮੱਤ ਉਤੇ ਪਰਚਾਰ ਕਰਨਾ ਇਕ ਚਣੌਤੀ ਵਾਲਾ ਕੰਮ ਹੈ ਪ੍ਰੰਤੂ ਸਿੱਖ ਸ਼ਰਧਾਲੂ ਆਪਣੇ ਵਿਰਸੇ ਨਾਲ ਅਨਿਆਂ ਕਰਨਗੇ ਜੇਕਰ ਉਹ ਕੌਮ ਦੀ ਪੁਰਾਤਨ ਸ਼ਾਨ ਵਾਪਸ ਲਿਆਉਣ ਹਿਤ ਇਸ ਚਣੌਤੀ ਨੂੰ ਪਰਵਾਨ ਨਹੀਂ ਕਰਦੇ ।

# ਸਿੱਖ ਅਤੇ ਸਿੱਖੀ ਸਰੂਪ

(ਦਿਲਬੀਰ ਸਿੰਘ ਐਮ. ਏ. ਐਲ-ਐਲ. ਬੀ.)

ਦੋ ਤਰ੍ਹਾਂ ਦੇ ਵਿਚਾਰ ਅੱਜ ਸਿੱਖ ਕੌਮ ਦੇ ਸਾਹਮਣੇ ਹਨ। ਇਕ ਵਿਚਾਰ ਦੇ ਧਾਰਨੀ ਇਹ ਕਹਿੰਦੇ ਹਨ ਕਿ ਜੇਕਰ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਪੁਰ ਅਧਾਰਤ ਗੁਰਮਤ ਪਰਚਾਰ ਕੀਤਾ ਜਾਵੇ ਤਾਂ ਕਰੋੜਾਂ ਲੋਕ ਸਿੱਖੀ ਗ੍ਰਹਿਣ ਕਰ ਲੈਣਗੇ। ਸ੍ਰੀ ਗੁਰੂ ਗ੍ਰੰਥ ਸਾਹਿਬ ਅਜਿਹੀ ਬਾਣੀ ਦਾ ਖਜ਼ਾਨਾ ਹੈ ਜਿਸ ਦੇ ਉਪਦੇਸ਼ ਪ੍ਰਾਣੀ ਮਾਤਰ ਨੂੰ ਆਪਣੇ ਵਲ ਖਿਚ ਸਕਦੇ ਹਨ।

ਦੂਜੀ ਵਿਚਾਰ ਦੇ ਧਾਰਨੀਆਂ ਦਾ ਖਿਆਲ ਇਹ ਹੈ ਕਿ ਸਿੱਖੀ ਦੀ ਸਥਿਰਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਪਾਠ ਤੇ ਵਿਚਾਰ ਦੇ ਨਾਲ ਨਾਲ ਸਿੱਖੀ ਦੇ ਸਰੂਪ ਪੁਰ ਨਿਰਭਰ ਹੈ। ਇਸ ਲਈ ਸਿੱਖੀ ਪਰਚਾਰ ਦੇ ਨਾਲ ਨਾਲ ਅੰਮ੍ਰਿਤ ਪਰਚਾਰ ਕਰਨਾ ਅਤੇ ਸਿੱਖ ਰਹਿਤ-ਮਰਯਾਦਾ ਦੀ ਪਰੰਪਰਾ ਨੂੰ ਚੜ੍ਹਦੀਆਂ ਕਲਾਂ ਵਿਚ ਰਖਣਾ ਬਹੁਤ ਜ਼ਰੂਰੀ ਹੈ। ਇਸ ਪਰੰਪਰਾ ਨੂੰ ਮੁਖ ਰਖਦਿਆਂ ਸਹਿਜਧਾਰੀਆਂ ਨੂੰ ਵੀ ਇਹ ਸੇਧ ਮਿਲਦੀ ਹੈ ਕਿ ਉਹ ਅੰਮ੍ਰਿਤ ਛੱਕ ਕੇ ਸਹਿਜਧਾਰੀ ਤੋਂ ਅਗਲੀ 'ਕੇਸਾਧਾਰੀ' ਦੀ ਪਦਵੀ ਪਰਾਪਤ ਕਰਨ ਦਾ ਨਿਸ਼ਾਨਾ ਸਨਮੁਖ ਰਖਣ।

ਜਦ ਪਿਛਲੇ ਦਿਨਾਂ ਵਿਚ ਸਿੰਘ-ਸਭਾ ਸ਼ਤਾਬਦੀ ਕਮੇਟੀ ਦੇ ਸਮਾਗਮ ਵਿਚ ਵੱਖ ਵੱਖ ਸੱਜਣਾਂ ਨੇ ਇਸ ਸੰਬੰਧੀ ਆਪੋ ਆਪਣੇ ਖਿਆਲ ਪ੍ਰਗਟ ਕੀਤੇ ਤਾਂ ਉਪਰ ਜ਼ਿਕਰ ਕੀਤੇ ਵਿਚਾਰ ਉਘੜ ਕੇ ਸਮਾਗਮ ਦੇ ਸਾਹਮਣੇ ਆਏ। ਪੰਥ ਹਿਤੈਸ਼ੀ ਵਿਦਵਾਨਾਂ ਨੇ ਇਹ ਪੂਰੀ ਤਰ੍ਹਾਂ ਅਨੁਭਵ ਕੀਤਾ ਕਿ ਸਿੱਖੀ ਤਦ ਹੀ ਕਾਇਮ ਰਹਿ ਸਕਦੀ ਹੈ, ਜੇਕਰ ਸਿੱਖੀ ਦਾ ਸਰੂਪ ਕਾਇਮ ਰਖਿਆ ਜਾਵੇ।

ਸਿੰਘ-ਸਭਾ ਸ਼ਤਾਬਦੀ ਮਨਾਉਣ ਦਾ ਪਰਯੋਜਨ ਇਹ ਹੈ ਕਿ ਸਿੱਖਾਂ ਵਿਚ ਉਨ੍ਹਾਂ ਲੀਹਾਂ ਤੇ ਤੁਰਨ ਲਈ ਨਵਾਂ ਉਤਸ਼ਾਹ, ਜੋਸ਼ ਤੇ ਜਜ਼ਬਾ ਪੈਦਾ ਕੀਤਾ ਜਾਵੇ, ਜਿਨ੍ਹਾਂ ਲੀਹਾਂ ਪੁਰ ਇਕ ਸੌ ਸਾਲ ਪਹਿਲਾਂ ਚਲੀ ਸਿੰਘ-ਸਭਾ ਲਹਿਰ ਨੇ ਇਸ ਨੂੰ ਤੋਰਿਆ ਸੀ। ਓਦੋਂ ਇਸ ਲਹਿਰ ਦਾ ਨਾਮ 'ਸਿੱਖ ਸਭਾ' ਲਹਿਰ ਵੀ ਰਖਿਆ ਜਾ ਸਕਦਾ ਸੀ, ਪਰ ਐਸਾ ਨਹੀਂ ਕੀਤਾ ਗਿਆ। ਇਹ ਲਹਿਰ 'ਸਿੰਘ ਸਭਾ' ਲਹਿਰ ਦੇ ਨਾਮ ਪੁਰ ਚੱਲੀ ਅਤੇ ਥਾਂ ਥਾਂ ਸਿੱਖ ਸਭਾਵਾਂ ਨਹੀਂ ਸਗੋਂ 'ਸਿੰਘ ਸਭਾਵਾਂ' ਕਾਇਮ ਹੋਈਆਂ। ਇਨ੍ਹਾਂ ਸਿੰਘ-ਸਭਾਵਾਂ ਨੇ ਗੁਰਬਾਣੀ, ਗੁਰ-ਮਰਯਾਦਾ ਤੇ ਅੰਮ੍ਰਿਤ ਪਰਚਾਰ ਦੀ ਲਹਿਰ ਚਲਾਈ, ਸਿੱਖਾਂ ਨੂੰ ਗੁਰੂ-ਡੰਮ ਦੇ ਜਾਲ ਵਿਚ ਫਸਣੋਂ ਬਚਾਇਆ ਅਤੇ ਬ੍ਰਾਹਮਣਵਾਦ ਦੇ ਫੋਕਟ ਕਰਮ-ਕਾਂਡਾਂ ਤੋਂ ਨਿਜਾਤ ਦਿਵਾਈ। ਇਸ ਲਹਿਰ ਨੇ ਸਿੰਘਾਂ ਵਿਚ ਸ਼ੇਰਾਂ ਵਾਲਾ ਜਜ਼ਬਾ ਅਤੇ ਆਪਣੀ ਸਹਿਹੋਂਦ ਨੂੰ ਸੁਰਖਿਅਤ ਰਖ ਸਕਣ ਦਾ ਬਲ ਪੈਦਾ ਕੀਤਾ।

ਸ੍ਰੀ ਕਲਗੀਧਰ ਜੀ ਨੇ ਖਾਲਸੇ ਨੂੰ ਨਿਆਰਾ ਰਖਣ ਲਈ ਸਾਬਤ ਸੂਰਤ ਰਹਿਣ ਦਾ ਹੁਕਮ ਦਿੱਤਾ। ਸਿੰਘ ਦਾ ਇਹ ਸਰੂਪ ਐਸਾ ਹੈ ਕਿ ਲੱਖਾਂ ਵਿਚੋਂ ਇਹ ਪਛਾਣਿਆ ਜਾਂਦਾ

ਹੈ। ਸਿੰਘ ਨੂੰ ਸਵਾ ਲੱਖ ਨਾਲ ਲੜਨ ਦਾ ਬਲ ਬਖਸ਼ਿਆ ਅਤੇ ਇਸ ਨੂੰ ਆਪਣਾ ਖਾਸ ਰੂਪ

"ਖਾਲਸਾ ਮੇਰੋ ਰੂਪ ਹੈ ਖਾਸ,
ਖਾਲਸੇ ਮੈਂ ਹਉਂ ਕਰੋਂ ਨਿਵਾਸ।"

ਆਖਿਆ। ਸਿੱਖੀ ਦਾ ਇਹੋ ਸਰੂਪ ਹੈ ਜਿਸ ਨੇ ਭਾਰਤ ਵਿਚ ਸੱਤ ਸੌ ਸਾਲ ਤੋਂ ਜੰਮੀ ਹੋਈ ਬਦੇਸ਼ੀ ਜਾਬਰ ਹਕੂਮਤ ਦੀਆਂ ਜੜ੍ਹਾਂ ਕੱਟ ਦਿੱਤੀਆਂ ਤੇ ਇਹੋ ਸਰੂਪ ਹੈ ਜਿਸ ਨੇ ਹਰ ਮੈਦਾਨ ਫਤਹ ਪਰਾਪਤ ਕਰਕੇ 'ਖਾਲਸਾ ਜੀ ਕੇ ਬੋਲ ਬਾਲੇ' ਦੇ ਡੰਕੇ ਦੇਸ਼ ਵਿਦੇਸ਼ ਵਿਚ ਵਜਾਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਆਪਣਾ ਇਸ਼ਟ ਮੰਨਣ ਵਾਲੇ ਸਿੱਖ ਦਾ ਸਰੂਪ ਸ੍ਰੀ ਕਲਗੀਧਰ ਜੀ ਦਾ ਆਪਣਾ ਖਾਸ ਸਰੂਪ ਹੋਣ ਕਰਕੇ ਸਿੱਖ ਕਦੀ ਪੱਤਣਤਾ ਜਾਂ ਢਹਿੰਦੀਆਂ ਕਲਾਂ ਵਿਚ ਨਹੀਂ ਜਾਂਦਾ। ਸਿੱਖ ਦਾ ਸਰੂਪ ਹੀ ਹੈ ਜੋ ਇਸ ਨੂੰ ਸਿੱਖੀ ਦਾ ਅਹਿਸਾਸ ਕਰਵਾਈ ਰਖਦਾ ਹੈ ਤੇ ਕਿਸੇ ਵੀ ਵੰਗਾਰ ਸਮੇਂ ਇਸ ਨੂੰ ਸਿੱਖੀ ਦੇ ਫਰਜ਼ ਭੁੱਲਣ ਨਹੀਂ ਦੇਂਦਾ। ਜਿਹੜਾ ਸਿੱਖ ਸਿੱਖੀ ਦੇ ਸਰੂਪ ਪੁਰ ਨਿਸਚਾ ਨਹੀਂ ਰਖਦਾ ਜਾਂ ਸਿੱਖੀ ਦਾ ਸਰੂਪ ਤਿਆਗ ਦੇਂਦਾ ਹੈ, ਉਹ ਸਿੱਖੀ ਅਸੂਲਾਂ ਅਨੁਸਾਰ 'ਸਾਕਤ' ਜਾਂ "ਪਤਿਤ" ਅਖਵਾਉਂਦਾ ਹੈ।

ਸਿੱਖ ਹਮੇਸ਼ਾਂ ਸਹਿਜਧਾਰੀਆਂ ਨੂੰ ਸਨਮਾਨਦੇ ਆਏ ਹਨ। ਇਸ ਦੀ ਇਕ ਜ਼ਿੰਦਾ ਮਿਸਾਲ ਸਿੱਖ ਐਜੂਕੇਸ਼ਨਲ ਕਾਨਫ੍ਰੰਸਾਂ ਹਨ ਜਿਨ੍ਹਾਂ ਵਿਚ ਸਹਿਜਧਾਰੀਆਂ ਨੂੰ ਓਨੀ ਹੀ ਪ੍ਰਤਿਨਿਧਤਾ ਦਿੱਤੀ ਜਾਂਦੀ ਹੈ ਜਿੰਨੀ ਕਿ ਕੇਸਾਧਾਰੀ ਸਿੱਖਾਂ ਨੂੰ। ਸਹਿਜਧਾਰੀ ਸਿੱਖ ਉਹ ਹਨ ਜਿਹੜੇ ਸਹਿਜੇ ਸਹਿਜੇ ਅੰਮ੍ਰਿਤਧਾਰੀ ਸਿੱਖ ਬਣਨ ਦਾ ਯਤਨ ਕਰਨ ਅਤੇ ਆਪਣੇ ਆਪ ਨੂੰ ਆਪਣੇ ਬੱਚਿਆਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਉਣ। ਹੁਣ ਪਤਿਤ ਸਿੱਖ ਵੀ ਆਪਣੇ ਆਪ ਨੂੰ ਸਹਿਜਧਾਰੀ ਅਖਵਾਉਣ ਦੀ ਕੋਸ਼ਿਸ਼ ਕਰ ਰਹੇ ਹਨ, ਭਾਵੇਂ ਸਿੱਖ ਉਹਨਾਂ ਨੂੰ ਸਹਿਜਧਾਰੀ ਕਬੂਲਣ ਲਈ ਤਿਆਰ ਨਹੀਂ। ਸਿੱਖ ਪਰੰਪਰਾ ਅਨੁਸਾਰ ਪਤਿਤ ਖਾਨਦਾਨ ਸਹਿਜਧਾਰੀਆਂ ਵਿਚ ਸ਼ੁਮਾਰ ਨਹੀਂ ਕੀਤੇ ਜਾ ਸਕਦੇ। ਸਿੱਖਾਂ ਵਿਚ ਜੇ ਸਿੱਖੀ ਦਾ ਸਰੂਪ ਸੰਭਾਲਣ ਵਿਚ ਕਮਜ਼ੋਰੀ ਆ ਗਈ ਤਾਂ ਡਰ ਹੈ ਕਿਤੇ ਸਿੱਖ ਉਸੇ ਤਰ੍ਹਾਂ ਹੀ ਆਪਣੀ ਹੋਂਦ ਨਾ ਗਵਾ ਬੈਠਣ ਜਿਵੇਂ ਭਾਰਤ ਵਿਚੋਂ ਬੁਧ-ਮੱਤ ਗਵਾ ਬੈਠਾ ਹੈ। ਹਿੰਦੂ ਧਰਮ ਨੇ ਇਸ ਦੇਸ਼ ਵਿਚ ਕਈ ਮੱਤਾਂ ਅਤੇ ਧਰਮਾਂ ਨੂੰ ਆਪਣੇ ਵਿਚ ਜਜ਼ਬ ਕਰ ਲਿਆ ਹੈ ਪ੍ਰੰਤੂ ਸਿੱਖ ਧਰਮ ਦੀ ਇਹ ਵਿਸ਼ੇਸ਼ਤਾ ਹੈ ਕਿ ਸਿੱਖੀ ਸਰੂਪ ਲਾਜ਼ਮੀ ਹੋਣ ਕਾਰਨ ਇਸੇ ਧਰਮ ਨੂੰ ਹਿੰਦੂ ਧਰਮ ਆਪਣੇ ਵਿਚ ਜਜ਼ਬ ਨਹੀਂ ਕਰ ਸਕਿਆ ਅਤੇ ਨਾ ਕਰ ਸਕੇਗਾ।

ਇਸ ਸਮੇਂ ਸਿੱਖ ਕੌਮ ਦੀ ਪਹਿਲੀ ਤੇ ਬੁਨਿਆਦੀ ਲੋੜ ਇਹ ਹੈ ਕਿ ਸਿੱਖਾਂ ਨੂੰ ਸਿੱਖੀ ਦੀ ਅਹਿਮੀਅਤ ਸਮਝਾਈ ਜਾਵੇ, ਜਿਸ ਤੋਂ ਸਿੱਖ, ਸਿੱਖੀ-ਇਤਿਹਾਸ ਨੂੰ ਆਪਣਾ ਇਤਿਹਾਸ ਸਮਝ ਕੇ ਇਸ ਪੁਰ ਮਾਣ ਕਰ ਸਕਣ। ਸਿੱਖ ਹੋਣ ਵਿਚ ਉਹ ਆਪਣੀ ਸ਼ਾਨ ਸਮਝਣ ਅਤੇ ਕੇਸਾਂ ਤੇ ਦਾਹੜੀ ਦੀ ਮਹੱਤਤਾ ਸਮਝ ਕੇ ਇਨ੍ਹਾਂ ਦੀ ਉਹ ਇਜ਼ਤ ਤੇ ਸਤਿਕਾਰ ਕਰਨ ਜੋ ਸਾਡੇ ਰਹਿਤਨਾਮੇ ਦਸਦੇ ਹਨ। ਸਾਡਾ ਇਤਿਹਾਸ ਦੱਸਦਾ ਹੈ ਕਿ ਸਿੱਖਾਂ ਨੇ ਕੇਸਾਂ ਦੀ ਬੇਅਦਬੀ ਪ੍ਰਵਾਨ ਨਹੀਂ ਸੀ ਕੀਤੀ ਪਰ ਖੋਪਰੀਆਂ ਲੁਹਾ ਲਈਆਂ ਸਨ, ਬੰਦ ਬੰਦ ਕਟਵਾ ਲਏ ਸਨ, ਉਬਲਦੀਆਂ ਦੇਗਾਂ ਵਿਚ ਬੈਠਣਾ ਸਹਿਨ ਕਰ ਲਿਆ ਸੀ, ਚਰਖੜੀਆਂ ਤੇ ਚੜ੍ਹਨਾ ਤੇ ਖੋਪਰੀਆਂ ਉਤਰਵਾਉਣੀਆਂ ਖਿੜੇ ਮੱਥੇ ਪਰਵਾਨ ਕਰ ਲਈਆਂ ਸਨ। ਸਿਖੀ ਦੀ ਕੀਮਤ ਦਾ ਉਨ੍ਹਾਂ ਨੂੰ ਅਨੁਭਵ ਸੀ, ਉਹ ਸਿੱਖੀ ਨੂੰ ਆਪਣੀ ਜਾਨ ਤੋਂ ਵੱਧ ਪਿਆਰਾ ਸਮਝਦੇ ਸਨ। ਸਾਡੀ ਨਿੱਤ ਦੀ ਅਰਦਾਸ ਹੈ ਕਿ "ਸਿੱਖੀ ਕੇਸਾਂ ਸੁਆਸਾਂ ਸਹਿਤ ਨਿਭੇ"।

ਸਿੱਖੀ ਨੂੰ ਕੇਸਾਂ ਸੁਆਸਾਂ ਨਾਲ ਨਿਭਾਉਣ ਵਾਲੇ ਮਰਜੀਵੜਿਆਂ ਨੇ ਹੀ ਸਿੱਖੀ ਦੇ ਪੌਦੇ ਨੂੰ ਆਪਣੇ ਖ਼ੂਨ ਨਾਲ ਸਿੰਜਿਆ ਜਿਸ ਸਦਕਾ ਅੱਜ ਇਹ ਗੁਲਜ਼ਾਰ ਬਣਿਆ ਹੋਇਆ ਹੈ। ਇਸ ਬੂਟੇ ਨੂੰ ਖਤਮ ਕਰਨ ਲਈ ਹਕੂਮਤਾਂ ਜ਼ੋਰ ਲਾਉਂਦੀਆਂ ਰਹੀਆਂ ਹਨ ਪ੍ਰੰਤੂ ਜ਼ੁਲਮ ਤੇ ਜਬਰ ਨੂੰ ਵੇਖ ਕੇ ਇਕ ਸ਼ਾਇਰ ਨੇ ਲਿਖਿਆ ਹੈ :

"ਨੂਰੇ ਖੁਦਾ ਹੈ ਕੁਫਰ ਕੀ ਹਾਲਤ ਪੇ ਖੰਦਾਜ਼ਨ,
ਫੂੰਕੋਂ ਸੇ ਯੇ ਚਰਾਗ ਬੁਝਾਇਆ ਨਾ ਜਾਇਗਾ।"

ਘਾਟਾ ਕੇਵਲ ਪਰਚਾਰ ਦਾ ਹੈ ਤੇ ਸਿੰਘ-ਸਭਾ ਸ਼ਤਾਬਦੀ ਕਮੇਟੀ ਇਹ ਘਾਟਾ ਪੂਰਾ ਕਰਨ ਤੇ ਤੁਲ ਪਈ ਜਾਪਦੀ ਹੈ। ਨਿਰਸੰਦੇਹ ਨੇਕੀ ਦੇ ਮਾਰਗ ਤੇ ਚਲਦਿਆਂ ਹਮੇਸ਼ਾ ਅਉਕੜਾਂ ਪੇਸ਼ ਆਇਆ ਕਰਦੀਆਂ ਹਨ ਪ੍ਰੰਤੂ ਇਨ੍ਹਾਂ ਅਉਕੜਾਂ ਬਾਰੇ ਮੈਂ ਕਮੇਟੀ ਦੇ ਮੁਖੀਆਂ ਅਤੇ ਸੰਚਾਲਕਾਂ ਦਾ ਨਿਮਨ ਲਿਖਤ ਸਤਰਾਂ ਵਲ ਧਿਆਨ ਦਿਵਾਉਂਦਾ ਹਾਂ :—

ਤੁੰਦੀਏ ਬਾਦਿ ਸਬਾ ਸੇ ਨਾ ਘਬਰਾ ਤੂ ਐ ਅਉਕਾਬ।
ਯੇਹ ਤੋ ਚਲਤੀ ਹੈ ਤੁਝੇ ਊਂਚਾ ਉੜਾਨੇ ਕੇ ਲੀਏ।

ਸਿੱਖ ਧਰਮ ਇਕ ਮਾਡਰਨ ਤੇ ਹਰ ਪੱਖ ਤੋਂ ਸੰਪੂਰਨ ਧਰਮ ਹੈ, ਜੋ ਪ੍ਰਾਣੀ ਮਾਤਰ ਦੀਆਂ ਲੌਕਿਕ ਅਤੇ ਪਰਲੌਕਿਕ ਸਾਰੀਆਂ ਹੀ ਲੋੜਾਂ ਪੂਰੀਆਂ ਕਰਦਾ ਹੈ। ਇਸ ਦੇ ਪਰਚਾਰਨ ਲਈ ਅਤੇ ਇਸ ਦੇ ਸੁਰੱਖਿਯਤ ਰਖਣ ਲਈ ਸਿੱਖੀ ਦਾ ਸਰੂਪ ਸਾਬਤ-ਸੂਰਤ ਅਤੇ ਰਹਿਤ-ਮਰਯਾਦਾ ਸਹਿਤ ਸੁਰੱਖਿਯਤ ਰਖਣਾ ਬਹੁਤ ਜ਼ਰੂਰੀ ਹੈ।

## *ਸਿੱਖ ਪੁਨਰ-ਜਾਗ੍ਰਤੀ-ਕਾਰਜ ਦੀ ਯੋਜਨਾ*

( ਸ੍ਰ: ਪ੍ਰਤਾਪ ਸਿੰਘ ਐਮ. ਏ. ਨਵੀਂ ਦਿੱਲੀ )

ਜੇਕਰ ਸ੍ਰੀ ਗੁਰੂ ਸਿੰਘ-ਸਭਾ ਸ਼ਤਾਬਦੀ ਕਮੇਟੀ ਤਨੋ ਮਨੋ ਓਸੇ ਤਰ੍ਹਾਂ ਦਾ ਅੰਦੋਲਨ (ਲਹਿਰ) ਚਲਾਉਣਾ ਚਾਹੁੰਦੀ ਹੈ ਜਿਹੋ ਜਿਹਾ ਅੱਜ ਤੋਂ ਇਕ ਸਦੀ ਪਹਿਲਾਂ ਇਸ ਲਹਿਰ ਦੇ ਮੋਢੀਆਂ ਨੇ ਚਲਾਇਆ ਸੀ, ਤਾਂ ਕਾਰਜ ਦੀ ਇਕ ਲੰਮੀ ਚੌੜੀ ਯੋਜਨਾ ਉਲੀਕਣ ਦੀ ਲੋੜ ਹੈ। ਇਸ ਵਿਚ ਕੋਈ ਦੋ ਰਾਇ ਨਹੀਂ ਕਿ ਸਿੱਖ ਧਰਮ ਵਿਚ ਖਾਸ ਕਰਕੇ ਸਾਡੀ ਨੌਜਵਾਨ ਪੀੜ੍ਹੀ ਵਿਚ, ਜੋ ਪੱਤਣਤਾ ਆ ਚੁਕੀ ਹੈ, ਉਸ ਨੂੰ ਰੋਕਣ ਅਤੇ ਦਸਮ ਪਾਤਿਸ਼ਾਹ ਵਲੋਂ ਨੀਯਤ ਅਤੇ ਅਮਲ ਵਿਚ ਲਿਆਂਦੇ ਕਕਾਰ ਅਤੇ ਰੂਪ ਨੂੰ ਧਾਰਮਕ ਰਹਿਤ ਦੇ ਸ਼ਾਸਨ ਵਿਚ ਵਿਸ਼ਵਾਸ ਰਖਣ ਵਾਲਿਆਂ ਵਿਚ ਮੁੜ ਬਹਾਲ ਕਰਨ ਦੀ ਲੋੜ ਹੈ। ਸਾਡੀਆਂ ਸਮਾਜਕ ਰਸਮਾਂ ਅਤੇ ਧਾਰਮਕ ਪੂਰਤੀ ਵਿਚ ਜੋ ਬੁਰਾਈਆਂ ਆ ਚੁਕੀਆਂ ਹਨ, ਉਨ੍ਹਾਂ ਨੂੰ ਸਾਹਮਣੇ ਲਿਆਉਣ ਅਤੇ ਦੂਰ ਕਰਨ ਦੀ ਲੋੜ ਹੈ। ਕਈ ਸਿੱਖ ਸੰਸਥਾਵਾਂ ਵਲੋਂ ਇਸ ਬੀਮਾਰੀ ਦੇ ਇਲਾਜ ਲਈ ਪਹਿਲਾਂ ਵੀ ਯਤਨ ਹੁੰਦੇ ਰਹੇ ਹਨ ਅਤੇ ਹੁਣ ਵੀ ਹੋ ਰਹੇ ਹਨ ਪ੍ਰੰਤੂ ਬਹੁਤ ਘਟ, ਸ਼ਾਇਦ ਕੋਈ ਵੀ ਇਨ੍ਹਾਂ ਯਤਨਾਂ ਵਿਚ ਸਫਲ ਨਹੀਂ ਹੋਇਆ। ਇਸ ਵਿਚ ਕੋਈ ਸ਼ੱਕ ਨਹੀਂ ਕੁਝ ਕੰਮ ਹੋਇਆ ਹੈ, ਪ੍ਰੰਤੂ ਢੁਕਵੀਂ ਯੋਜਨਾ ਤੋਂ ਬਗੈਰ ਕੋਈ ਠੋਸ ਕੰਮ ਨਹੀਂ ਹੋਇਆ। ਸਮੱਸਿਆ ਨੂੰ ਵਿਗਿਆਨਕ, ਬਾਕਾਇਦਾ, ਸੁਲਝੀ ਅਤੇ ਉਸਾਰੂ ਸੋਧ ਦੀ ਲੋੜ ਹੈ।

(੨) ਮੈਨੂੰ ਖੁਸ਼ੀ ਹੈ ਕਿ ਕਮੇਟੀ ਨੇ ਅਨੁਭਵ ਕੀਤਾ ਹੈ ਕਿ ਵਰਤਮਾਨ ਬਹੁ-ਪੱਖੀ ਪੰਥ ਦੀ ਨਿਘਰੀ ਦਸ਼ਾ ਦੇ ਸੰਦਰਭ ਵਿਚ ਕੋਈ ਇਕੱਲਾ ਦੁਕੱਲਾ ਸੁਧਾਰਕ ਇਸ ਨੂੰ ਠੀਕ ਨਹੀਂ ਕਰ ਸਕਦਾ। ਸਾਰੀ ਚੀਜ਼ ਨੂੰ ਮੁੜ ਨਵੇਂ ਸਿਰਿਉਂ ਮੁਕੰਮਲ ਤੌਰ ਤੇ ਨਵਾਂ ਰੂਪ ਦੇਣਾ ਪਵੇਗਾ। ਇਹ ਪ੍ਰਾਪਤੀ ਕਲਾਤਮਕ ਢੰਗ ਨਾਲ ਹੋ ਸਕਦੀ ਹੈ ਜਿਸ ਲਈ ਸਾਨੂੰ ਆਪਣੇ ਕਾਰਜ ਦੇ ਹਰ ਇਕ ਵਿਸਥਾਰ ਦੀ ਸੁਧ ਅਵੱਸਥਾ ਵਿਚ ਵਿਉਂਤ ਬਨਾਉਣੀ ਪਵੇਗੀ। ਕੁਝ ਸਜਣਾਂ ਦਾ ਵਿਚਾਰ ਹੈ ਕਿ ਇਸ ਮਾਮਲੇ ਤੇ ਹੋਰ ਦੇਰੀ ਬਰਦਾਸ਼ਤ ਨਹੀਂ ਕੀਤੀ ਜਾ ਸਕਦੀ ਅਤੇ ਇਸ ਤਰ੍ਹਾਂ ਯੋਗ ਯੋਜਨਾ ਦੀ ਕੋਈ ਲੋੜ ਨਹੀਂ। ਨਿਰਸੰਦੇਹ ਸਥਿਤੀ ਬਹੁਤ ਗੰਭੀਰ ਹੁੰਦੀ ਜਾ ਰਹੀ ਹੈ ਪ੍ਰੰਤੂ ਜਦੋਂ ਤੱਕ ਸਾਡੇ ਸਾਹਮਣੇ ਕੰਮ ਦੀ ਸਪਸ਼ਟ ਤਸਵੀਰ ਅਤੇ ਪ੍ਰੋਗਰਾਮ ਨਹੀਂ, ਅਸੀਂ ਕਿਸੇ ਸਿੱਟੇ ਤੇ ਨਹੀਂ ਪੁਜ ਸਕਦੇ। ਹੋਰ ਸੰਦੇਹ ਪਰਗਟ ਕਰਦੇ ਹਨ ਕਿ ਭਾਵੇਂ ਪ੍ਰੋਗਰਾਮ ਬਣਾ ਭੀ ਲਿਆ ਜਾਵੇ, ਤਾਂ ਵੀ ਇਸ ਤੇ ਵਰਤੋਂ ਕਰਨੀ ਅਸੰਭਵ ਹੈ। ਕ੍ਰਿਪਾਲੂ ਗੁਰੂ ਨੇ ਪੰਥ ਨੂੰ ਹਿੰਮਤ ਅਤੇ ਜੋਸ਼ ਬਖਸ਼ਿਆ ਹੋਇਆ ਹੈ। ਮੈਂ ਅਜੇ ਵੀ ਇਸ ਅਖਾਣ ਦਾ ਧਾਰਨੀ ਹਾਂ, "ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ"। ਕੇਵਲ ਗੁਰੂ ਦੀ ਬਖਸ਼ਿਸ਼ ਦੀ ਲੋੜ ਹੈ। ਅਰੰਭ ਵਿਚ ਅਸੀਂ ਪੰਥ ਅਰਪਤ ਪ੍ਰਤਿਭਾਸ਼ੀਲ ਅਤੇ ਜਾਣਕੇ ਅਣਗੌਲੀਆਂ ਹੋਈਆਂ ਵਿਅਕਤੀਆਂ ਨੂੰ ਇਕ ਤਾਲਮੇਲੀ ਬਹੁ-ਭਾਂਤੀ ਪੰਜ ਸਾਲਾ ਯੋਜਨਾ ਵਿਉਂਤਣ ਹਿਤ ਅਗੇ ਲਿਆ ਸਕਦੇ ਹਾਂ। ਇਕ ਵੇਰ ਯੋਜਨਾ ਨੂੰ ਨਿਯਮਬੱਧ ਕੀਤਾ ਜਾਵੇ, ਫਿਰ ਅਸੀਂ ਭਿੰਨ ਭਿੰਨ ਵਰਗਾਂ ਦੀਆਂ ਸੇਵਾਵਾਂ ਅਤੇ ਪਰਚਾਰਕਾਂ ਦੀ ਸੇਵਾ ਪ੍ਰਾਪਤ ਕਰ ਸਕਾਂਗੇ। ਸਾਰੇ ਸਿੱਖ ਜਗਤ ਵਿਚੋਂ ਯੋਜਨਾ ਦੇ ਟੀਚੇ ਨੂੰ ਪ੍ਰਾਪਤ ਕਰਨ ਹਿਤ ਸ਼ਰਧਾਲੂ ਆਨਰੇਰੀ ਕਾਰਿੰਦਿਆਂ ਦੀ ਇਕ ਵਡੀ ਸੈਨਾ ਦੀ ਸੂਚੀ ਬਣਾਈ ਜਾ ਸਕਦੀ ਹੈ। ਮੈਂ ਜ਼ਾਤੀ ਤੌਰ ਤੇ ਜਾਣਦਾ ਹਾਂ ਕਿ ਸੈਂਕੜੇ ਹੀ ਪ੍ਰਤਿਭਾਸ਼ੀਲ ਰੀਟਾਇਰਡ ਸਿੱਖ ਅਫਸਰ ਅਜਿਹੇ ਹਨ ਜਿਨ੍ਹਾਂ ਆਪਣੇ ਅਫਸਰ ਹੋਣ ਸਮੇਂ ਅਜਿਹੀਆਂ ਤਜਵੀਜ਼ਾਂ ਆਪਣੇ ਜ਼ਿੰਮੇ ਲਈਆਂ। ਉਨ੍ਹਾਂ ਪਾਸ ਪੰਥ ਦਾ ਆਨਰੇਰੀ ਕੰਮ ਕਰਨ ਲਈ ਸਾਧਨ ਅਤੇ ਹਿੰਮਤ ਹੈ। ਉਹ ਖੁਸ਼ੀ ਨਾਲ ਆਪਣੀਆਂ ਸੇਵਾਵਾਂ ਅਰਪਤ ਕਰਨਗੇ ਪ੍ਰੰਤੂ ਕਮੇਟੀ ਨੂੰ ਪਹਿਲਾਂ ਆਪਣੇ ਯਕੀਨ ਅਤੇ ਗਤੀਆਤਮਕ ਯੋਜਨਾ ਦੀਆਂ ਲੋੜਾਂ ਅਤੇ ਯੋਗਤਾ ਦੀ ਆਮ ਪ੍ਰੇਰਨਾ ਉਤਪੰਨ ਕਰਨ ਬਾਰੇ ਕੌਮ ਨੂੰ ਨਿਸਚਾ ਕਰਵਾਉਣਾ ਹੋਵੇਗਾ।

(੩) ਇਹ ਇਕ ਬੜਾ ਮਹਾਨ ਕਾਰਜ ਹੈ ਜਿਸ ਨੂੰ ਸਮੂੰਹ ਸਿੱਖ ਜਗਤ ਦੀ ਸਹਾਇਤਾ ਅਤੇ ਮਿਲਵਰਤਣ ਦੀ ਲੋੜ ਹੈ। ਸ੍ਰੀ ਗੁਰੂ ਸਿੰਘ-ਸਭਾ ਸ਼ਤਾਬਦੀ ਕਮੇਟੀ ਭਾਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬਣਾਈ ਹੈ, ਪਰ ਇਹ ਮੁਕੰਮਲ ਤੌਰ ਤੇ ਸਵੈਅਧਿਕਾਰੀ ਸੰਸਥਾ ਹੈ ਅਤੇ ਭਾਵੇਂ ਇਹ ਕੋਈ ਕੰਮ ਵੀ ਕਰੇ, ਬਾਹਰਲੇ ਪ੍ਰਭਾਵਾਂ ਅਤੇ ਦਖਲ ਤੋਂ ਨਿਰਲੇਪ ਰਹੇਗੀ। ਵੱਖ ਵੱਖ ਫਿਰਕਿਆਂ ਦੇ ਸਿੱਖਾਂ ਲਈ ਭੀ ਇਸ ਕਮੇਟੀ ਦੇ ਦਰਵਾਜ਼ੇ ਖੁਲ੍ਹੇ ਰਹਿਣਗੇ। ਰਾਜਨੀਤਕ ਪਾਰਟੀਆਂ ਦੇ ਮੈਂਬਰ, ਜੋ ਇਸ ਲਹਿਰ ਦੇ ਮਨੋਰਥਾਂ ਅਤੇ ਮੰਤਵਾਂ ਵਿਚ ਆਪਣਾ ਹਿੱਸਾ ਪਾਉਣ ਅਤੇ ਇਸ ਦੀ ਸਹਾਇਤਾ ਕਰਨ ਦੇ ਇਛਕ ਹੋਣ, ਭੀ ਲਏ ਜਾ ਸਕਦੇ ਹਨ। ਇਸ ਕਮੇਟੀ ਦਾ ਰਾਜਨੀਤੀ ਨਾਲ ਕੋਈ ਸੰਬੰਧ ਨਹੀਂ ਹੋਵੇਗਾ ਤੇ ਇਸ ਦੇ ਕੰਮ ਕੇਵਲ ਧਾਰਮਕ, ਸਮਾਜਕ, ਆਰਥਕ, ਵਿਦਿਅਕ ਅਤੇ ਸਭਿਆਚਾਰਕ ਖੇਤਰ ਤੱਕ ਹੀ ਸੀਮਤ ਰਹਿਣਗੇ। ਇਸ ਕਮੇਟੀ ਦੇ ਬਣਨ ਦਾ ਹਰ ਵਿਚਾਰ ਦੇ ਸਿੱਖਾਂ ਵਲੋਂ ਨਿੱਘਾ ਸਵਾਗਤ ਕੀਤਾ ਗਿਆ ਹੈ। ਇਸ ਦੇ ਮਨੋਰਥਾਂ ਅਤੇ ਮੰਤਵਾਂ ਨੂੰ ਸਲਾਹਿਆ ਗਿਆ ਹੈ। ਅਕੀਦੇ (ਨਿਸਚੇ) ਦੀ ਸਵੱਛਤਾ ਲਈ ਅਰੰਭ ਕੀਤੀ ਗਈ ਇਸ ਲਹਿਰ ਦੀ ਜ਼ਰੂਰਤ ਨੂੰ ਮਹਿਸੂਸ ਕੀਤਾ ਗਿਆ ਹੈ ਅਤੇ ਸਭ ਇਸ ਗਲ ਨਾਲ ਸਹਿਮਤ ਹਨ। ਪ੍ਰੰਤੂ

ਕੋਈ ਸਭਾ ਜਾਂ ਸੁਸਾਇਟੀ ਇਸ ਦੇ ਨਤੀਜਿਆਂ ਤੋਂ ਜਾਣੀ ਜਾਂਦੀ ਹੈ। ਲੋਕ ਕੁਦਰਤੀ ਹੀ ਨਤੀਜੇ ਜਾਨਣ ਲਈ ਉਤਸੁਕ ਹੋਣਗੇ। ਐਪਰ ਨਤੀਜੇ ਉਨਾ ਚਿਰ ਤੱਕ ਪ੍ਰਾਪਤ ਨਹੀਂ ਕੀਤੇ ਜਾ ਸਕਦੇ ਜਿੰਨਾ ਚਿਰ ਤੱਕ ਅਸੀਂ ਆਪਣੇ ਮਨੋਰਥਾਂ ਅਤੇ ਯੋਜਨਾ ਬਾਰੇ ਸਪਸ਼ਟ ਨਹੀਂ ਅਤੇ ਉਨ੍ਹਾਂ ਮਨੋਰਥਾਂ ਦੀ ਪ੍ਰਾਪਤੀ ਲਈ ਸਾਡੇ ਪਾਸ ਸੱਮੇ ਅਤੇ ਸੰਦ ਉਪਲਬਧ ਨਹੀਂ।

ਦੂਸਰਾ ਮਹੱਤਵ-ਪੂਰਨ ਪ੍ਰਸ਼ਨ ਇਹ ਹੈ ਕਿ ਯੋਜਨਾ ਦੇ ਖਰੜੇ ਵਿਚ ਕਿਹੜੀ ਕਿਹੜੀ ਚੀਜ਼ ਸ਼ਾਮਲ ਕੀਤੀ ਜਾਵੇ। ਇਸ ਸਬੰਧ ਵਿਚ ਤਜਵੀਜ਼ਾਂ ਅਤੇ ਰਾਵਾਂ ਵੱਖ ਵੱਖ ਸੁਸਾਇਟੀਆਂ, ਬੁਧੀ ਜੀਵੀਆਂ ਅਤੇ ਵਿਦਵਾਨਾਂ ਤੋਂ ਪੁਜੀਆਂ ਹਨ ਪ੍ਰੰਤੂ ਉਨ੍ਹਾਂ ਨੂੰ ਇਸ ਛੋਟੇ ਜਹੇ ਲੇਖ ਵਿਚ ਥਾਂ ਦੇਣੀ ਅਸੰਭਵ ਹੈ। ਐਪਰ ਮੈਂ ਕੁਝ ਮੋਟੇ ਮੋਟੇ ਨੁਕਤੇ ਦੇ ਕੇ ਪੰਥ ਪਾਸੋਂ ਉਨ੍ਹਾਂ ਤੇ ਟਿਪਣੀ ਕਰਨ ਦੀ ਆਸ ਰਖਦਾ ਹਾਂ।

ਸ੍ਰ: ਹਰੀ ਸਿੰਘ ਸ਼ੇਰਗਿਲ ਨੇ ਨਿਮਨ ਲਿਖਤ ਤਜਵੀਜ਼ਾਂ ਦਿੱਤੀਆਂ:

(੧) ਆਉਣ ਵਾਲੀਆਂ ਗਰਮੀਆਂ ਦੀਆਂ ਛੁਟੀਆਂ ਸਮੇਂ ਕਾਲਜ ਅਮਲੇ ਅਤੇ ਵਿਦਿਆਰਥੀਆਂ ਦੀ ਮਦਦ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਚੀਫ ਖਾਲਸਾ ਦੀਵਾਨ ਦੇ ਪਰਚਾਰਕਾਂ, ਰਾਗੀਆਂ, ਢਾਡੀਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਪਿੰਡ ਵਿਚ ਅਕਾਲੀ ਕਰਮਚਾਰੀਆਂ, ਸੰਤ ਸਮਾਜ ਦੀਆਂ ਪਵਿਤਰ ਸਖਸ਼ੀਅਤਾਂ, ਸਿੱਖ ਡਾਕਟਰ, ਗ੍ਰਾਮ-ਸੇਵਕ ਅਤੇ ਸਰਕਾਰ ਦੇ ਸਹਾਇਕ ਵਿਭਾਗ ਦੇ ਸੱਮਿਆਂ ਆਦਿ ਨਾਲ ਲੋੜੇ ਦੇ ਗ੍ਰਾਮ-ਪਰਚਾਰ-ਕੈਂਪਾਂ ਦੁਆਰਾ ਜਿਨ੍ਹਾਂ ਵਿਚ ਕੇਂਦਰੀ ਮੱਦ ਅੰਮ੍ਰਿਤ ਪਰਚਾਰ ਦੀ ਹੋਵੇ ਲਗਾਉਣ ਦੀ ਲੋੜ ਹੈ। ਇਨ੍ਹਾਂ ਵਿਚ ਪਰਚਾਰ ਅਤੇ ਪਰਸਾਰ ਦੇ ਆਧੁਨਿਕ ਤਰੀਕੇ ਵਰਤ ਕੇ ਸਿੰਘ-ਸਭਾ ਸ਼ਤਾਬਦੀ ਕਮੇਟੀ ਦਾ ਸਿੱਖ-ਪੁਨਰ ਜਾਗ੍ਰਤੀ ਪ੍ਰੋਗਰਾਮ ਬਿਆਨ ਕੀਤਾ ਜਾਵੇ।

(੨) ਵਿਸਾਖੀ ਅਤੇ ਹੋਰ ਮੇਲਿਆਂ ਸਮੇਂ ਚੰਗੇ ਸੰਖੇਪ ਬੋਲਣ ਵਾਲੇ ਪ੍ਰੋਫੈਸਰ ਬੁਧੀਜੀਵੀ ਅਤੇ ਪਰਚਾਰਕਾਂ ਨੂੰ ਸੰਗਤ ਵਿਚ ਬੋਲਣ ਲਈ ਲਾਉਣਾ ਚਾਹੀਦਾ ਹੈ ਜੋ ਪੁਨਰ-ਜਾਗ੍ਰਤੀ ਦੇ ਵਿਸ਼ੇ ਤੇ ਸਾਰੇ ਦੇਸ਼ ਵਿਚ ਅਤੇ ਬਦੇਸ਼ਾਂ ਵਿਚ ਵੀ ਬੋਲਣ। ਇਸ ਸਬੰਧ ਵਿਚ ਬਦੇਸ਼ਾਂ ਵਿਚਲੇ ਸੂਝਵਾਨ ਪੰਥਕ ਜੋਸ਼ ਵਾਲੇ ਸਜਣਾਂ ਦੀ ਸੇਵਾ ਭੀ ਪ੍ਰਾਪਤ ਕਰਨੀ ਚਾਹੀਦੀ ਹੈ।

(੩) ਕੁਝ ਸੱਦਗੁਣਾਂ ਦੇ ਧਾਰਨੀ ਪੁਨਰ-ਜਾਗ੍ਰਤੀ ਦੇ ਪੱਖੀ ਥਾਂ ਥਾਂ ਜਾ ਕੇ ਇਥੋਂ ਤੱਕ ਕਿ ਬਾਹਰਲੇ ਦੇਸ਼ਾਂ ਦੀ ਸੰਗਤ ਨੂੰ ਭੀ ਮਿਲਣ ਅਤੇ ਕਮੇਟੀ ਦੇ ਪੱਧਰ ਤੇ ਪੰਥਕ ਕਾਇਆ-ਕਲਪ ਦੇ ਹੱਕ ਵਿਚ ਉਨ੍ਹਾਂ ਨੂੰ ਦੱਸਣ ਅਤੇ ਧਾਰਮਕ-ਸਮਾਜੀ ਮੇਲ-ਜੋਲ ਦੇ ਮਾਮਲਿਆਂ ਵਿਚ ਉਨ੍ਹਾਂ ਨੂੰ ਪੰਥ ਦੇ ਧਰੁਵੀ ਧੁਰੇ ਨਾਲ ਜੋੜਨ। ਚੰਗਾ ਹੋਵੇ ਜੇਕਰ ਅਜਿਹਾ ਪ੍ਰਚਾਰ ਦਾ ਕੰਮ ਬਦੇਸ਼ ਰਹਿੰਦੀ ਸੰਗਤ ਵਲੋਂ ਅਰੰਭ ਹੋਵੇ।

(੪) ਇਹ ਵੀ ਸੁਝਾਓ ਦਿਤਾ ਜਾਂਦਾ ਹੈ ਕਿ ਸਿੱਖ ਅਖਬਾਰਾਂ ਨੂੰ ਕਮੇਟੀ ਦੇ ਚਲ ਪੈਣ ਸਮੇਂ ਵਿਸ਼ੇਸ਼ ਪੁਨਰ-ਜਾਗ੍ਰਤੀ ਪਰਚੇ ਛਾਪਣ ਲਈ ਬੇਨਤੀ ਕੀਤੀ ਜਾਵੇ।

ਪ੍ਰੋਫੈਸਰ ਹਰਬੰਸ ਸਿੰਘ, ਮੁਖੀ ਧਾਰਮਕ ਅਧਿਐਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਨਿਮਨ-ਲਿਖਤ ਸਬ-ਕਮੇਟੀਆਂ ਬਨਾਉਣ ਦੀ ਤਜਵੀਜ਼ ਦਿੱਤੀ ਹੈ ਜੋ ਭਿੰਨ ਭਿੰਨ ਸੱਮਿਆਂ ਤੋਂ ਆਈਆਂ ਤਜਵੀਜ਼ਾਂ ਤੇ ਵਿਚਾਰ ਕਰੇ ਅਤੇ ਇਨ੍ਹਾਂ ਨੂੰ ਅਮਲ ਵਿਚ ਲਿਆਉਣ ਲਈ ਢੰਗ ਤਜਵੀਜ਼ ਕਰੇ।

**੧—ਪਬਲੀਕੇਸ਼ਨ ਅਤੇ ਪਰਸਾਰ ਕਮੇਟੀ**

ਇਹ ਕਮੇਟੀ ਸਿੰਘ-ਸਭਾ ਲਹਿਰ ਅਤੇ ਹੋਰ ਸੰਬੰਧਤ ਵਿਸ਼ਿਆਂ ਦੇ ਸਬੰਧ ਵਿਚ ਖੋਜ ਦਾ ਕੰਮ ਕਰੇ, ਪੁਰਾਣੇ ਖਰੜੇ ਛਪਵਾਏ ਅਤੇ ਸਿੱਖ ਜਨਤਾ ਦੇ ਕਲਿਆਣ ਲਈ ਆਧੁਨਿਕ ਲੀਹਾਂ ਤੇ ਪੁਸਤਕਾਂ ਲਿਖਵਾਏ।

**੨—ਜਨਤਾ-ਸੰਪਰਕ ਕਮੇਟੀ**

ਇਹ ਕਮੇਟੀ ਦੇਸ਼ ਦੇ ਭਿੰਨ ਭਿੰਨ ਭਾਗਾਂ ਵਿਚ ਸਿਘ-ਸਭਾਵਾਂ ਬਨਾਉਣ ਦਾ ਯਤਨ ਕਰੇ ਅਤੇ ਕਾਲਜਾਂ ਤੇ ਸਕੂਲਾਂ ਵਿਚ ਸਿਖ ਯੁਵਕਾਂ ਨੂੰ ਵੀ ਸੰਗਠਤ ਕਰੇ।

**੩—ਬਦੇਸ਼ ਪਰਚਾਰ ਕਮੇਟੀ**

ਇਹ ਕਮੇਟੀ ਬਦੇਸ਼ਾਂ ਵਿਚ ਪਰਚਾਰ ਕੇਂਦਰ ਸਥਾਪਤ ਕਰੇ।

**੪—ਵਿਤ ਕਮੇਟੀ**

ਇਹ ਕਮੇਟੀ ਮਾਇਆ ਦਾ ਪਬੰਧ ਕਰਨ ਤੋਂ ਉਪ੍ਰੰਤ ਸੈਮੀਨਾਰ ਅਤੇ ਕਨਵੈਨਸ਼ਨਾਂ ਕਰਨ ਦਾ ਪ੍ਰਬੰਧ ਕਰੇ।

ਉਹਨਾਂ ਇਹ ਵੀ ਸੁਝਾਓ ਦਿੱਤਾ ਕਿ ਵਿਸ਼ਵ ਦੀਆਂ ਸਿੰਘ-ਸਭਾਵਾਂ ਅਤੇ ਹੋਰ ਸਿੱਖ ਸੰਸਥਾਵਾਂ ਦੀ ਇਕ ਡਾਕ ਸੂਚੀ ਤਿਆਰ ਕੀਤੀ ਜਾਵੇ ਅਤੇ ਕੇਂਦਰੀ ਕਮੇਟੀ ਦੇ ਮਤਿਵਾਂ ਅਤੇ ਕਾਰਜਾਂ ਨੂੰ ਇਕ ਛੋਟੇ ਟ੍ਰੈਕਟ ਦੇ ਰੂਪ ਵਿਚ ਛਪਵਾ ਕੇ ਜਨਤਾ ਵਿਚ ਮੁਫਤ ਵੰਡੇ ਜਾਣ।

# ਖਾਲਸਾ ਪੰਥ ਵੱਖਰੇ ਵਜੂਦ ਵਾਲੀ ਕੌਮ ਹੈ

## *ਸਿੰਘ-ਸਭਾ ਸ਼ਤਾਬਦੀ ਕਮੇਟੀ*

## *ਦਾ ਅਹਿਮ ਐਲਾਨ*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਾਂਵਾਕ "ਬਹੁਰ ਤੀਸਰੇ ਪੰਥ ਕੀਨੋ ਪਰਧਾਨੀ" ਅਨੁਸਾਰ ਸਿੱਖ ਕੌਮ ਇਕ ਨਿਆਰੇ ਸਰੂਪ ਤੇ ਵਖਰੇ ਵਜੂਦ ਵਾਲੀ ਅਜਿਹੇ ਸ੍ਰੇਸ਼ਟ ਤੇ ਸੰਪੂਰਨ ਗੁਣਾਂ ਦੀ ਮਾਲਕ ਹੈ ਜੋ ਮਨੁੱਖਤਾ ਤੇ ਦੇਸ਼ ਲਈ ਸਦੀਵੀ ਤੌਰ ਤੇ ਲੋੜੀਂਦੇ ਤੇ ਕਲਿਆਣਕਾਰੀ ਹਨ। ਸਿੱਖੀ ਇਸ ਦੁਨੀਆਂ ਵਿਚ ਤਦ ਹੀ ਆਪਣੀ ਹੋਂਦ ਕਾਇਮ ਰਖ ਸਕਦੀ ਹੈ ਜੇ ਸਿੱਖ ਆਪਣੀ ਵਖਰੀ ਤੇ ਵਿਲੱਖਣ ਹੋਂਦ ਦੀ ਰਖਿਆ ਅਤੇ ਵਿਕਾਸ ਕਰਦੇ ਰਹਿਣ। ਇਸ ਲਈ ਖਾਲਸੇ ਦਾ ਨਿਆਰਾਪਨ ਕਾਇਮ ਰਖਣਾ ਅਤੇ ਉਸ ਨੂੰ ਉਭਾਰਨਾ ਸਿੱਖੀ ਦੇ ਵਜੂਦ ਦੇ ਕਾਇਮ ਰੱਖਣ ਲਈ ਅਤੀ ਜ਼ਰੂਰੀ ਹੈ।

ਇਹ ਮਤਾ ਪਹਿਲਾਂ ਸ਼ਿਮਲੇ ਸੰਮੇਲਨ ਵਿਚ ਤੇ ਫਿਰ ਸਿੰਘ-ਸਭਾ ਸ਼ਤਾਬਦੀ ਕਮੇਟੀ ਦੀ ਵਰਕਿੰਗ ਕਮੇਟੀ ਵਲੋਂ ਪਾਸ ਕੀਤਾ ਗਿਆ।

ਗਿਆਨੀ ਗੁਰਦਿੱਤ ਸਿੰਘ, ਜਨਰਲ ਸਕੱਤ੍ਰ,
ਸਿੰਘ-ਸਭਾ ਸ਼ਤਾਬਦੀ ਕਮੇਟੀ।